ਗੁਰ ਸਿਖ ਮੀਤ ਚਲੋ ਗੁਰ ਚਾਲੀ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ।

(ਪੋਥੀ)

# ਗੁਰਮਤ ਹੁਲਾਸ

ਅਰਥਾਤ

ਜਨਮ ਤੋਂ ਲੈਕੇ ਅੰਤ ਪ੍ਰਯੰਤ ਗੁਰਬਾਣੀ ਅਨੁਸਾਰ
ਸਿੰਘਾਂ ਦੇ ਕਾਰਜ ਕਰਨ ਦੀ ਬਿਧੀ
ਜਿਸਨੂੰ ਗੁਰੂ ਜੀਦੀ ਪ੍ਰੇਰਨਾ ਅਤੇ ਭਾਈ ਸਾਹਿਬ

**ਭਾਈ ਅਰਜਨ ਸਿੰਘ ਸਾਹਿਬ ਜੀ**

ਰਈਸ ਬਾਗੜੀਆਂ ਦੇ ਉਦਮ ਨਾਲ

**ਭਾਈ ਠਾਕਰ ਸਿੰਘ ਗਿਆਨੀ**

ਹੈਡ ਮਾਸਟਰ ਖਾਲਸਾ ਬ੍ਰਾਂਚ ਸਕੂਲ
ਸ੍ਰੀ ਅੰਮ੍ਰਿਤਸਰ ਨਿਵਾਸੀ ਨੇ ਗੁਰਮਤ ਪਿਆਰਿਆਂ
ਸਿੰਘਾਂ ਦੇ ਲਾਭ ਹਿਤ ਰਚਿਆ।

ਸੰਃ ਗੁਃ ਨਾਃ ਸਾਃ ਜੀ ੪੨੯
ਵਜ਼ੀਰ ਹਿੰਦ ਪ੍ਰੈਸ ਸ੍ਰੀ ਅੰਮ੍ਰਿਤਸਰ ਜੀ ਵਿਚ
ਜਗਨਨਾਥ ਪ੍ਰਿੰਟਰ ਦੇ ਯਤਨ ਨਾਲ ਛਪਵਾਯਾ

# ਬਹੁਤ ਜਰੂਰੀ ਬੇਨਤੀ

ਇਸ ਗ੍ਰੰਥ ਗੁਰਮਤ ਹੁਲਾਸ ਦੇ ਪ੍ਰੇਮੀਆਂ ਨੂੰ ਵਿਦਤ ਹੋਵੇ ਕਿ ਇਸ ਪੁਸਤਕ ਦੇ ਨਾਲ ਆਪਨੂੰ ਤਿੰਨ ਗੁਟਕਿਆਂ ਦੀ ਲੋੜ ਹੈ, ਪਹਲੇ ਉਸ ਗੁਟਕੇ ਦੀ ਜਿਸ ਵਿਚ ਜਨਮ ਤੋਂ ਲੈਕੇ ਕੁੜਮਾਈ ਅੰਮ੍ਰਿਤ ਵਿਆਹ ਤੇ ਅਨੰਦ ਆਦਿਕ ਮੰਗਲ ਸਮਿਆਂ ਪੁਰ ਗਾਵੇਂ ਜਾਣ ਵਾਲੇ ਸਬਦ ਸ੍ਰੀ ਗੁਰੂ ਗ੍ਰੰਥ ਸਾਹਬ ਜੀ ਵਿਚੋਂ ਚੁਣਕੇ ਵੇਲੇ ੨ ਲਈ ਲਿਖੇ ਹੋਏ ਹਨ, ਇਸਦਾ ਨਾਉ "ਗੁਟਕਾ ਗੁਰ ਸਿਖਯਾ" ਹੈ। ਅਰ ਭਾਈ ਵਜੀਰ ਸਿੰਘ ਮੈਨੇਜਰ ਵਜੀਰ ਹਿੰਦ ਪ੍ਰੇਸ ਅੰਮ੍ਰਿਤਸਰ ਪਾਸੋਂ ਚਾਰ ਆਨੇ ਨੂੰ ਮਿਲਦਾ ਹੈ। ਪੰਜ ਗੁਟਕੇ ਕਠੇ ਲੀਤੇ ਜਾਣ ਤਾਂ ੧-। ਲਗਦਾ ਹੈ। ਇਹ ਬਹੁਤ ਉਤਮ ਗੁਟਕਾ ਹੈ।

ਦੂਜੀ ਲੋੜ "ਚਲਾਣੇ ਦੇ ਸ਼ਬਦਾਂ" ਦੀ ਹੈ। ਇਹ ਗੁਟਕਾ ਖਾਲਸਾ ਟ੍ਰੈਕਟ ਸੋਸਾਇਟੀ ਅੰਮ੍ਰਿਤਸਰ ਨੇ ਛਾਪਿਆ ਹੈ। ਜਿਸਦਾ ਮੋਖ -॥। ਹੈ ਅਰ ਸੋਸਾਇਟੀ ਦੇ ਦਫਤਰੋਂ ਜਾਂ ਸਾਰੇ ਵਡੇ ਕੁਤਬ ਫਰੋਸ਼ਾਂ ਤੋਂ ਮਿਲਦਾ ਹੈ। ਇਸ ਵਿਚ ਹੁਕਮ ਸਤ ਤੋਂ ਲੈਕੇ ਦਹਾਕੇ ਤੀਕ ਦੇ ਹਰ ਸਮੇਂ ਲਈ ਸਬਦ ਚੁਣਕੇ ਬਡੀ ਮਿਹਨਤ ਨਾਲ ਸੰਕਲਤ ਕੀਤੇ ਹੋਏ ਹਨ।

ਤੀਜੀ ਲੋੜ "ਜੈਤਸਰੀ ਦੀ ਵਾਰ ਸਟੀਕ" ਦੀ ਹੈ। ਇਹ ਪੁਸਤਕ ਬੀ ਖਾਲਸਾ ਟ੍ਰੈਕਟ ਸੋਸਾਇਟੀ ਨੇ ਛਾਪਿਆ ਹੋਇਆ ਹੈ। ਇਸ ਵਿਚ ਜੈਤਸਰੀ ਦੀ ਵਾਰ ਦੀ ਭਾਵ ਪ੍ਰਕਾਸਨੀ ਟੀਕਾ ਅਤਿ ਸੁੰਦਰ ਕੀਤੀ ਹੈ। ਜਿਥੇ ਗਿਆਨੀ ਨਾ ਮਿਲੇ ਉਥੇ ਬੀ ਦਹਾਏ ਤੀਕ ਰੋਜ ਇਸਦਾ ਪਾਠ ਕਰਨਾ ਹੀ ਕਥਾ ਦੇ ਤੁਲਜ ਹੈ। ਇਸ ਪੁਸਤਕ ਦੀ ਬਹੁਤ ਕਦਰ ਕਰਨੀ ਚਾਹੀਦੀ ਹੈ, ਜੋ ਖਾਲਸਾ "ਗਰੜ" ਦੇ ਪੰਜਿਓਂ ਛੁਟ ਜਾਵੇ। ਇਹ ਪੁਸਤਕ ਸਕਤ੍ਰ ਖਾਲਸਾ ਟ੍ਰੈਕਟ ਸੋਸਾਇਟੀ ਤੋਂ ਦੋ ਤਿੰਨ ਆਨੇ ਨੂੰ ਮਿਲਦਾ ਹੈ।

ਪੰਥ ਦਾ ਹਿਤਕਾਰੀ

**ਭਾਈ ਠਾਕਰ ਸਿੰਘ ਗਜ਼ਨੀ**

ੴ ਸਤਿਗੁਰਪ੍ਰਸਾਦਿ ॥

ਦੋਹਰਾ ॥ ਸ੍ਰੀ ਗੁਰੂ ਨਾਨਕ ਦਸਮ ਗੁਰ ਰਿੰਥ ਪੰਥ ਸੁਖ ਦੈਨ ॥ ਤਾਂਕੀ ਆਗਿਆ ਮੇ ਚਲੋ ਹਲਤ ਪਲਤ ਹੋਇ ਚੈਂਨ ॥ ੧ ॥

ਦੋਹਰਾ ॥ ਹਿੰਦੂ ਮੁਸਲਮਾਨ ਤੇ ਨਿਆਰਾ ਪੰਥ ਸਜਾਇ ॥ ਧਰਿਓ ਨਾਮ ਤਹ ਖਾਲਸਾ ਜਾਨਤ ਜਨ ਸਮੁਦਾਇ ॥ ੨ ॥

ਦੋਹਰਾ ॥ ਨਿਆਰੀ ਨਿਆਰੀ ਦੁਹਨ ਕੀ ਅਹੇ ਰਸਮ ਅਰੁ ਰੀਤ ॥ ਜਾਹੀਤੇ ਜੁਗ ਕੌਮ ਇਹੁ ਭਾਖਤ ਬੁਧ ਜਨ ਮੀਤ ॥ ੩ ॥

ਦੋਹਰਾ ॥ ਕੀਓ ਤੀਸਰਾ ਪੰਥ ਇਹੁ ਸ੍ਰੀ ਗੁਰੂ ਕ੍ਰਿਪਾ ਨਿਧਾਂਨ ॥ ਸ੍ਰੀ ਮੁਖਵਾਕ ਬਿਲਾਸ ਗੁਰ

ਪੜੇ ਹੋਇ ਸਭ ਧਾਂਨ ॥ ੪ ॥

ਦੋਹਰਾ ॥ ਜਨਮ ਆਦਤੇ ਮਧਲੌਂ ਪੁਨਾ ਅੰਤ ਗਤ ਜੋਇ ॥ ਗੁਰ ਬਾਨੀ ਅਨੁਸਾਰ ਜੋ ਕਰੈ ਖਾਲਸਾ ਸੋਇ ॥ ੫ ॥

ਸਭਨਾ ਗੁਰਮਤ ਪਿਆਰਿਆ ਖਾਲਸਾ ਧਰਮ ਦਿਆਂ ਪ੍ਰਚਾਰਕਾ ਜੋਗ ਮਾਲੂਮ ਹੋਵੇ ਕਿ ਸ੍ਰੀ ਗੁਰੂ ਮਹਾਰਾਜ ਜੀਦਿਆਂ ਬਚਨਾਂ ਅਨੁਸਾਰ ਖਾਲਸਾ ਤੀਸਰਾ ਪੰਥ ਸਿੱਧ ਹੁੰਦਾ ਹੈ ਪਰੰਤੂ ਜਦ ਤਕ ਜਨਮਥੀਂ ਲੈਕੇ ਹੁਕਮ ਸਤਿ ਪ੍ਰਜੰਤ ਗੁਰੂ ਕਿਆ ਬਚਨਾ (ਅਰਥਾਤ) ਗੁਰਮਤ ਅਨੁ-ਸਾਰ ਖਾਲਸਾ ਧਰਮ ਅਨਕੂਲ ਜੀਵਨ ਮਰਨ ਉਪਾਸ਼ਨਾ ਕਰਮ ਆਦਕ ਬਿਵਹਾਰ ਨਾ ਹੋਵੇ ਤਦ ਤੋੜੀ ਭਲਾ ਕਿਸਤਰਾਂ ਖਾਲਸਾ ਤੀ-ਸਰਾ ਪੰਥ ਹੋਸਕਦਾ ਹੈ ਖਾਲਸਾ ਜੀ ਆਪ ਆਪਨੇ ਬਲਨੂੰ ਸੰਭਾਲੋ ਅਤੇ ਅੰਨਯ ਮਤਾਂ ਦੇ ਜਾਲ ਵਿਚੋ ਨਿਕਲ ਕੇ ਆਪਨੇ ਸੁਧ ਅਤੇ ਸਚੇ ਧਰਮਦਾ ਪ੍ਰਕਾਸ਼ ਕਰੋ ਜਿਸ ਕਰਕੇ ਆਪਦਾ ਜੀਵਨ ਅਤੇ ਸਿੰਘ ਧਰਮ ਗੁਰੂ ਕੀ ਆਗਯਾ ਦਾ ਪਾਤ੍ਰ ਹੋਕੇ ਲੋਕ ਪ੍ਰਲੋਕ ਵਿਖੇ ਉਜਲ ਜਸਦਾ ਭਾਗੀ ਹੋਵੇ ਤੇ ਜੇਕਰ ਆਪ ਇਹੁ ਕਹੋਕਿ ਦੇਖੋਜੀ ਗੁਰੂਜੀ ਨੇ ਕਿਥੇ ਲਿਖਿਆ ਹੈ ਤਾਂ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਜਿਸ ਰੀਤੀ ਵਾਸਤੇ ਆਪਨੂੰ ਭਰਮ ਹੋਵੇ ਉਹੀ ਦੇਖ ਸਕਦੇ ਹੋ ਜੈਸੇ ਮਾਤਾ ਦੇ ਉਦਰ ਥੀ ਅੰਗੀਠੇ ਪ੍ਰਜੰਤ ਮਧ ਵਿਖੇ ਜਿਤਨੇ ਜੀਵਨ ਦੀਆਂ ਮ੍ਰਜਾਦਾ ਹਨ ਸਭਨਾਂ ਬਾਬਤ ਸ਼ਬਦ ਆਪਨੂੰ ਮਿਲਣਗੇ ਜਿਨਾਂਨੂੰ ਸੁਣਕੇ ਪੜਕੇ ਬਿਚਾਰ ਕਰਨੇ ਥੀ ਆਪਦਾ ਸੰਸ਼ਾ ਸਹਜੇਹੀ ਨਿਵਰਤ ਹੋਜਾਵੇਗਾ ॥

ਜੇ ਇਹ ਆਖੋ ਕਿ ਗੁਰ ਬਿਲਾਸ ਸੂਰਜ ਪ੍ਰਕਾਸ਼ ਆਦਕਾਂ ਗ੍ਰੰਥਾਂਵਿਖੇ ਬ੍ਰਾਹਮਨ ਹਰ ਸਮਯ ਗੁਰੂਜੀਨੇ ਬੁਲਾਏ ਅਤੇ ਸਭ ਕਾਰਜ ਉਨਾਂ ਨੇ ਹਿੰਦੂ ਮਤ ਅਨੁਸਾਰ ਕੀਤੇ ਤਾਂ ਆਪ ਜਰਾ ਬਿਚਾਰੋ ਅਤੇ ਸੋਚਕੇ ਦੇਖੋ ਤੇ ਇਹ ਦਸੋ ਜੋ ਆਪ ਕਵੀਆਂ ਦੇ ਕਥਨ ਨੂੰ ਗੁਰੂ ਬਾਣੀ ਦੀ

ਤੁਲਤਾ ਦੇ ਸਕਦੇ ਹੋ ਤਾਂ ਆਪਨੂੰ ਜਰੂਰ ਕੈਹਣਾ ਪਵੇਗਾ ਕਿ ਨਹੀਂ ਜੀ ਗੁਰੂਜੀਦੀ ਬਾਣੀ ਦੀ ਤੁਲ ਤਾਂ ਕਵੀਆਂ ਦੀ ਕਵਤਾ ਨੂੰ ਕੌਣ ਕੈਹਣੇ ਦੀ ਸਾਮਰਥਾ ਰਖਦਾ ਹੈ ਤਾਂ ਆਪ ਇਸ ਬਚਨ ਸ੍ਰੀਗੁਰੂ ਗ੍ਰੰਥ ਸਾਹਿਬ ਜੀਦੇ ਅਨੁਸਾਰ ਆਪਨੀ ਸ਼ੰਕਾ ਨਿਵਰਤ ਕਰੋ ਤੇ ਕਵੀਆਂ ਦਾ ਕਥਨ ਮਹਾਰਾਜ ਜੀਦੀ ਬਾਣੀ ਨਾਲ ਹਾੜਕੇ ਨਿਸ਼ਚਾ ਕਰੋ—ਯਥਾ'ਹਮਰਾ ਝਗੜਾ ਰਹਾ ਨਾ ਕੋਊ। ਪੰਡਤ ਮੁਲਾ ਛਾਡੇ ਦੋਊ। ਪੰਡਤ ਮੁਲਾਂ ਜੋ ਲਿਖ ਦੀਆ ਛਾਡ ਚਲੇ ਹਮ ਕਛੂ ਨਾ ਲੀਆ' । ਪੁਨਾਃ ਕਾਜੀਆਂ ਬਾਮਣਾਂ ਦੀ ਗਲ ਥੱਕੀ ਅਗਤ ਪੜ੍ਹੇ ਸ਼ੈਤਾਨ ਵੇ ਲਾਲੋ। ਪੁਨਾ ਐਸੇ ਬਾਹਮਨ ਡੂਬੇ ਭਾਈ । ਨਿਰਾ ਅਪਰਾਧ ਚਿਤਵੇ ਬੁਰਆਈ। ਪੁ: ਪੰਮਾਂ ਵਜੀਰ ਆਖਰ ਬੇ ਪੀਰ। (ਅੰਨਜ) ਦਰ ਭਿਖ ਉਪਜੈ ਜੈਸ ਬਾਗੜੋ ਦਿਜ ਤੇ ਜਦ ਕਦ ਹੋਇ ਬੁਰਾ॥ ਹੋਰੁ ਸ੍ਰੀ ਗੁਰੂ ਨਾਨਕ ਦੇਵਜੀ ਸੇ ਸ੍ਰੀ ਦਸਮ ਗੁਰੂ ਜੀਦਿਆਂ ਸਪੁਤ੍ਰਾਂ ਪਰਜੰਤ ਪੁਨਾ ਅਜ ਤੋੜੀ ਖਾਲਸੇਜੀ ਅਤੇ ਗੁਰੂ ਜੀਦੀ ਬਾਣੀ ਨਾਲ ਜੋੜਾ ਇਨਾ ਦਾ ਪਿਆਰੁ ਹੈ ਉਹਤਾਂ ਗੁਝਾ ਛਪਾ ਹੀ ਨਹੀਂ ਪੁਨਾ ਸ੍ਰੀਮੁਖਵਾਕ ਪਾਤਸ਼ਾਹੀ ੧੦ ਜੀਨੇਂ ਸ੍ਵੈਯਾਂ ਵਿਖੇ ਚੰਗੀ ਤਰਾਂ ਫੈਸਲਾ ਕੀਤਾ ਹੋਇਆ ਹੈ ਭਾਵੇਂ ਇਨਾਂ ਸ੍ਵੈਯਾਂ ਦੇ ਅਰਥ ਕਈਆਂ ਗੁਰੂ ਘਰਦਿਆਂ ਪ੍ਰੇਮੀਆਂ ਸਿੰਘਾਂ ਨੇ ਕੀਤੇ ਹਨ ਪ੍ਰੰਤੂ ਅੰਨਜ ਮਤਾਂ ਦਿਆਂ ਦਬਿਆਂ ਦਬਾਇਆਂ ਨੇ ਉਚਰੇ ਇਕ ਮਹਾਤਮਾਂ ਪਾਸੋ ਮੈ ਖੁਦ ਸੁਣੇ ਜਿਨਾਂ ਨੇ ਇਹ ਕਥਨ ਕੀਤਾ ਕਿ ਇਹ ਜਿਨੀ ਉਪਮਾਂ ਦਿਤੀ ਹੈ ਗੁਰੂ ਜੀਨੈ ਮਿਸ਼ਰਾ ਨੂੰਹੀ ਦਿਤੀ ਹੈ ਅਤੇ ਜਦੋ ਜੋ ਕਿਛੁ ਲੇਖ ਲਿਖਿਯੋ ਬਿਧਨਾ ਸੋਈ ਪਾਯਤ ਮਿਸ਼ਰ ਜੀ ਸ਼ੋਕ ਨਿਵਾਰੋ। ਇਸ ਤੁਕਥੋ ਅਰੰਭ ਕਰਕੇ ਤ੍ਰੈ ਸ੍ਵੈਯੇ ਪੜ ਚੁਕੇ ਅਤੇ ਦੋਹਰਾ ਆਇਆ ਤਾਂ 'ਚਟ ਪਟਾਇ ਚਿਤ ਮੈ ਜਰਯੋ ਤ੍ਰਿਣ ਜਿਉਂ ਕ੍ਰੁਧਤ ਹੋਇ। ਖੋਜ ਰੋਜਕੇ ਹੇਤ ਲਗਦਓ ਮਿਸ਼ਰਜੀ ਰੋਇ'। ਇਹ ਜਦ ਓਨਾ ਮਹਾਤਮਾਂ ਨੇ ਪੜਿਆ ਤਾਂ ਮੈ ਪ੍ਰਾਰਥਨਾ ਕੀਤੀ ਕਿ ਖਾਲਸਾਜੀ ਆਪ ਬਚਨ ਕਰਦੇ ਹੋ ਕਿ ਮਹਾਰਾਜ ਨੇ ਤੁਮਰੀ ਕ੍ਰਿਪਾਕੇ ਸਜੇ ਆਦਕ ਬਚਨ ਬਡਾਈ ਦੇ ਕਹੇ ਤਾਂਜੀ ਫੇਰ ਮਿਸ਼ਰਜੀ ਰੋਏ ਕਿਉ

ਫੇਰ ਮਹਾਤਮਾ ਫਤੇ ਗਜਾਕੇ ਉਠ ਤੁਰੇ ਮੈ ਬਹੁਤ ਹੀ ਕਿਹਾ ਹਥ ਜੋ-ੜਕੇ ਮਹਾਰਾਜ ਆਪ ਇਸ ਦੋਹਰੇ ਦੇ ਅਰਥ ਨੂੰਬੀ ਕ੍ਰਿਪਾ ਕਰਕੇ ਮੇਰੇ ਪ੍ਰਤੀ ਕਹਕੇ ਸਮਝਾਓ ਤਾਂ ਗੁਸੇ ਹੋਕੇ ਬੋਲੇ ਸਾਨੂੰ ਨਹੀਂ ਅਰਥ ਆਉਂਦੇ ਸੋ ਖਾਲਸਾਜੀ ਇਹੋ ਜੇਹਿਆਂ ਗੁਰੂ ਕਿਆਂ ਸਿੰਘਾਂ ਨੇਹੀ ਜਿਨਾਂ ਨੂੰ ਗੁਰੂ ਜੀਨੇ ਪੰਥਦੇ ਸੁਧਾਰਕ ਅਥਵਾ ਮਨਮਤ ਦੇ ਸਮੁੰਦ੍ਰੋਂ ਪਾਰ ਕਰਨੇ ਗੁਰਮਤ ਰੂਪੀ ਨਾਵਕਾ ਦੇ ਮਲਾਹ ਬਨਾਇਆ ਹੈ ਓਹੋ ਗੁਰਮਤ ਦੇ ਵਿਰੁਧ ਨਾਵਕਾ ਡੋਬਣ ਨੂੰ ਤਿਆਰ ਹਨ। ਸੋ ਆਪ ਗੁਰੂਜੀ ਪਰ ਭਰੋਸਾ ਰਖੋ ਅਤੇ ਗੁਰ ਬਾਨੀ ਅਨੁਸਾਰ ਅਪਨੇ ਸਭ ਕਾਰਜ ਕਰੋ। ਇਸ ਬਚਨ ਸ੍ਰੀ ਗੁਰੂ ਕਲਗੀਧਰ ਜੀਦੇ ਅਨੁਸਾਰ ਪ੍ਰਧਾਨਤਾ ਨੂੰ ਪ੍ਰਾਪਤ ਹੋਕਰ ਮੁਕਤ ਭੁਗਤ ਪਾਕੇ ਇਹ ਲੋਕ ਸੁਖੀ ਪ੍ਰਲੋਕ ਸੁਹੇਲੇ ਨਾਨਕ ਹਰ ਪ੍ਰਭ ਆਪੇ ਮੇਲੇ।ਸ੍ਰੀਮੁਖਵਾਕ ਪਾਤਸ਼ਾਹੀ ੧੦ ਦੁਹੂ ਪੰਥ ਮੇ ਕਪਟ ਵਿਦਜਾ ਚਲਾਨੀ ਬਹੁਰ ਤੀਸਰੋ ਪੰਥ ਕੀਜੈ ਪ੍ਰਧਾਨੀ ਸੋ ਆਪ ਕਲਗੀਧਰ ਜੀਦੇ ਦੁਲਾਰੇਪਰਮ ਪਜਾਰੇ ਖਾਲਸਾ ਭਾਈ ਬਨੋਂਗੇ ਅਤੇਅਪਨੀ ਕੁਲ ਮ੍ਰਜਾਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦੀ ਬਾਨੀ ਅਨੁਸਾਰ ਕਰੋਗੇ ਅਤੇ ਇਨਾਂ ਦਸਮ ਗੁਰੂ ਜੀਦਿਆਂ ਬਚਨਾ ਉਤੇ ਭਰੋਸਾ ਕਰਕੇ ਏਕ ਟੇਕ ਰਖੋਗੇ ਯਥਾ:—ਸ੍ਰੀਮੁਖਵਾਕ ਦੁਆਰਾ ਦਸਮ ਗੁਰੂ ਜੀਨੇ ਬਿਚਿਤ੍ਰ ਨਾਟਕ ਦੇ ਛੇਵੇਂ ਧਜਾਉ ਵਿਖੇ ਅਕਾ-ਲਪੁਰਖ ਵਾਚ ਜਬ ਪਹਲੇ ਹਮ ਸ੍ਰਿਸ਼ਟ ਬਨਾਈ ਬੀ ਲੈਕੇ ਦੇਵਤੇ ਮਾਨੁਖ ਦੈਤ ਸਿੱਧ ਸਾਧ ਜਗਤ ਦੇ ਉਧਾਰ ਵਾਸਤੇ ਅਕਾਲਪੁਰਖ ਨੇ ਭੇਜੇ ਸੋ ਓਨਾ ਨੇ ਇਸ ਬਚਨ ਅਨੁਸਾਰ ਆਕੇ ਕਾਰਜ ਕੀਤੇ। ਜਿਨ ਜਿਨ ਤਨਕ ਸਿਧਕੋ ਪਾਇਓ। ਤਿਨ ਤਿਨ ਅਪਨਾ ਰਾਹ ਚਲਾਇਓ। ਫਿਰ ਰਿਖ ਰਾਜ ਥਾਪੇ ਓਨਾਂਨੇ ਆਪਨੀਆਂ ਸਿਮ੍ਰਤੀ-ਆਂ ਚਲਾਈਆਂ ਅਤੇ ਬ੍ਰਹਮਾਂ ਨੇ ੪ ਬੇਦ ਰਚੇ ਸਭਨਾਂ ਲੋਕਾਂ ਨੂੰ ਤਿਨਾਂਦੇ ਬਿਚ ਲਗਾਇਆਂ ਪਰੰਤੂ ਗੁਰੂਜੀ ਆਪਨਿਆਂ ਸਿਖਾ ਪ੍ਰਤੀ ਇਸ ਪ੍ਰਕਾਰ ਉਪਦੇਸ ਕਰਦੇ ਹਨ ਦੇਖੋ ਸ੍ਰੀਮੁਖਵਾਕ ਪਾਤ-ਸ਼ਾਹੀ ੧੦ ਬਚਿਤ੍ਰ ਨਾਟਕ ਗ੍ਰੰਥੇ ਛੇਵੇਂ ਅਧਜਾਇ ਦੀ ਸੋਲਵੀਂ ਚੌਪਈ ਤੇ ਬੀਸਵੀਂ ਤੁਕ ਚੌਪਈ ॥ ਪ੍ਰਮਤੱਤ ਕਿਨਹੂ ਨਾ

ਪਛਾਨਾ। ਮਮ ਉਚਾਰ ਤੇ ਭਏ ਦਿਵਾਨਾ। ਤਬ ਜੇ ਜੇ ਰਿਖਰਾਜ ਬਨਾਏ। ਤਿਨ ਪੁਨ ਆਪਨ ਸਿਮ੍ਰਤ ਚਲਾਏ। ਜੇ ਸਿਮ੍ਰਤਕੇ ਭਏ ਅਨੁਰਾਗੀ। ਤਿਨ ਤਿਨ ਕ੍ਰਿਆ ਬ੍ਰਹਮਕੀ ਤਿਆਗੀ। ਜਿਨ ਮਨ ਹਰ ਚਰਨਨ ਠਹਰਾਇਓ। ਸੋ ਸਿਮ੍ਰਤ ਕੇ ਰਾਹ ਨਾ ਆਇਓ। ਬ੍ਰਹਮੇ ਚਾਰਹੀ ਬੇਦ ਬਨਾਏ। ਸਰਬ ਲੋਕ ਤਹ ਕਰਮ ਚਲਾਏ। ਜਿਨਕੀ ਲਿਵ ਹਰ ਚਰਨਨ ਲਾਗੀ। ਤੇ ਬੇਦਨ ਤੇ ਭਏ ਤਿਆਗੀ ਜਿਨ ਮਤ ਬੇਦ ਕਤੇਬਨ ਤਿਆਗੀ। ਪਾਰਬ੍ਰਹਮ ਕੇ ਭਏ ਅਨੁਰਾਗੀ। ਤਿਨਕੇ ਗੂੜ ਮਤ ਜੋ ਚਲਹੀ ਭਾਂਤ ਅਨੇਕ ਦੂਖਨ ਸੋ ਦਲਹੀ ਪੁਨਾ ਸ੍ਵੈਯਾ॥ ਪਾਹਗਹੇ ਜਬਕੇ ਤੁਮਰੇ ਤਬਤੇ ਕੋਊ ਆਖਤਰੇ ਨਹੀ ਆਨਿਓਂ। ਰਾਂਮ ਰਹੀਮ ਪੁਰਾਨ ਕੁਰਾਨ ਅਨੇਕ ਕਹੇ ਮਤ ਏਕ ਨਾ ਮਾਨਿਓਂ। ਸਿਮ੍ਰਤ ਸ਼ਾਸਤ੍ਰ ਬੇਦ ਸਭੇ ਬਹੁ ਭੇਦ ਕਹਿਓ ਹਮ ਏਕ ਨਾ ਜਾਨਿਓਂ। ਸ੍ਰੀ ਅਸਪਾਂਨ ਕ੍ਰਿਪਾ ਤੁਮਰੀ ਕਰ ਮੈਨਾ ਕਹਿਓ ਸਭ ਤੋਹ ਬਖਾਨਜੋ।

ਇਨਾ ਪਵਿਤ੍ਰ ਗੁਰੂ ਜੀਦਿਆਂ ਬਚਨਾ ਦੁਆਰਾ ਸਿੱਧ ਹੋਇਆ ਕਿ ਗੁਰੂ ਜੀਦਾ ਮਨਸ਼ਾ ਸ੍ਰੀਗੁਰੂ ਗ੍ਰੰਥ ਸਾਹਿਬ ਜੀਦੀ ਬਾਣੀ ਦੇ ਪ੍ਰਚਾਰ ਕਰਨਦਾ ਹੈ ਕਿਉਂਕੇ ਬੇਦਾ ਅਤੇ ਸ਼ਾਸਤ੍ਰਾਂ ਵਿਖੇ ਤੇ ਪੁਰਾਨਾ ਵਿਖੇ ਸੁਰਤੀਆਂ ਸਿਮ੍ਰਤੀਆਂ ਵਿਖੇ ਨਰੋਲ ਅਕਾਲਪੁਰਖ ਦੀ ਉਪਾਸ਼ਨਾ ਨਹੀ ਅਤੇ ਕਰਮ ਉਪਾਸ਼ਨਾ ਗਜਾਨ ਆਦਕ ਤ੍ਰਿਕਾਂਡ ਦਾ ਬਰਨਨ ਹੈ ਪਰੰਤੂ ਸੋਭੀ ਉਪਾਸ਼ਨਾ ਵਿਖੇ ਕਰਮ ਨਹੀ ਅਤੇ ਕਰਮ ਵਿਖੇ ਉਪਾਸ਼ਨਾ ਨਹੀ ਅਤੇ ਗਿਯਾਨ ਵਿਖੇ ਇਹ ਦੋਨੋ ਹੀ ਅਰਥਾਤ ਕਰਮ ਉਪਾਸ਼ਨਾ ਨਹੀ ਪਰੰਤੂ ਸ੍ਰੀ ਗੁਰੂ ਜੀਦੀ ਬਾਣੀ ਵਿਖੇ ਸਭੇ ਕਾਰਜ ਭਗਤੀ ਸਹਿਤ ਹੋਨ ਜਿਨਾ ਦਾ ਭਾਵ ਗੁਰਮਤ ਦੇ ਪਯਾਰੇ ਜਾਣਦੇ ਹਨ ਕਿ ਮਹਾਰਾਜ ਦੇ ਸਿੰਘਾਂ ਵਿਖੇ ਕੋਈ ਕਾਰਜ ਆਣ ਬਣੇ ਸਭ ਸਮਜ ਸ਼ਬਦ ਕੀਰਤਨ ਅਤੇ ਕੜਾਹ ਪ੍ਰਸਾਦਿ ਤਿਆਰ ਹੁੰਦਾ ਹੈ ਅਰਦਾਸੇ ਸੋਧੇ ਜਾਂਦੇ ਹਨ ਅਤੇ (ਤੇਰੇ ਭਾਂਣੇ ਕਾਰਜ ਰਾਸ) ਪੁਨਾ ਤੇਰਾ ਕੀਤਾ ਮੀਠਾ ਲਾਗੇ। ਇਨਾ ਬਚਨਾ ਅਨੁਸਾਰ ਗੁਰੂ ਕੇ ਸਿੰਘ ਕੇਵਲ ਅਕਾਲਪੁਰਖ ਦਾ ਆਸਰਾ ਅਤੇ

ਸਤਿਗੁਰਾਂ ਦਿਆਂ ਬਚਨਾ ਅਨੁਸਾਰ ਗੁਰ ਬਾਣੀ ਦਾ ਪ੍ਰਚਾਰ ਕਰਕੇ ਗੁਰੂ ਜੀਦੇ ਪਰਉਪਕਾਰਾਂ ਨੂੰ ਹਿਰਦੇ ਵਿਖੇ ਧਾਰਨ ਕਰਕੇ ਗੁਰਮਤ ਅਨੁਸਾਰ ਅਪਨਾ ਜੀਵਨ ਮਰਨ ਆਦਕ ਸਮਜ ਸੁਫਲਾ ਕਰਦੇ ਹਨ ਅਤੇ ਆਪਣੇ ਆਪਨੂੰ ਹਿੰਦੂ ਮੁਸਲਮਾਨ ਤੇ ਬਿਵਹਾਰਕ ਅਤੇ ਆਤਮਕ ਸਿਧਤਾ ਤੀਸਰਾ ਪੰਥ ਸਮਝਦੇ ਹਨ ਅਤੇ ਦੋਹਾਂ ਦਾ ਝਗੜਾ ਨਿਵਰਤ ਕਰਨ ਦਾ ਕਾਰਨ ਹਨ ਅਤੇ ਬਿਨਾ ਵਾਹਗੁਰੂ ਤੋ ਹੋਰ ਕਿਸੇ ਦੇਵੀ ਦੇਵਤੇ ਗੋਰ ਮੜ੍ਹੀ ਦੀ ਪੂਜਾ ਅਤੇ ਕਿਸੇ ਮਾਨਸੀ ਪੂਜਾ ਜਾਂ ਜਨਮ ਮਰਨ ਦੇ ਸੰਕਟ ਆਵਨ ਵਾਲੇ ਨੂੰ ਪ੍ਰਮੇਸ਼ਰ ਨਹੀ ਮੰਨਦੇ। 'ਜਥਾ ਦੂਜਾ ਕਾਹੇ ਸਿਮਰੀਐ ਜੰਮੈ ਤੇ ਮਰ ਜਾਇ। ਏਕੋ ਸਿਮਰੋ ਨਾਨਕਾ ਜਲ ਥਲ ਰਿਹਾ ਸਮਾਇ'। ਪੁਨਾ ਸ੍ਰੀ ਦਸਮ ਗੁਰੂ ਜੀਦਾ ਵਾਕ। ਅਕਾਲਪੁਰਖਕੋ ਛਾਡਕੇ ਜਪੈ ਦੇਵ ਕੋਈ ਹੋਰ। ਜਨਮ ਜਨਮ ਭ੍ਰਮਤ ਫਿਰੇ ਅੰਤ ਨਰਕਮੋ ਠੌਰ। ਬਸ ਗੁਰੂਕੇ ਪਿਆਰੇ ਗੁਰਮਤ ਦੇ ਹਿਤਕਾਰੀ ਸ੍ਰੀ ਗੁਰੂ ਕਲਗੀਧਰ ਜੀਦੇ ਲਾਡਲੇ ਕੇਵਲ। ਵਾਹਗੁਰੂ ਜੀਕਾ ਖਾਲਸਾ ਹੀ ਬਣਕੇ ਅਪਨਾ ਜੀਵਨ ਸਫਲਾ ਕਰਦੇ ਹਨ। ਇਸੀ ਬਾਸਤੇ ਗੁਰੂ ਜੀਨੈ ਇਸ ਪੰਥ ਦਾ ਨਾਮ ਖਾਲਸਾ ਰਖਿਆ ਹੈ। ਅਤੇ ਆਪਸਮੇਂ ਦੋ ਸਿੰਘ ਅਥਵਾ ਗੁਰੂ ਕੇ ਦੀਵਾਨ ਵਿਖੇ ਹਰਜਗਾ ਪਰਸ ਪਰ ਮਿਲਾਪ ਸਮਜ ਇਹ ਬੋਲ ਬੋਲਿਆ ਜਾਂਦਾ ਹੈ। ਸ੍ਰੀ ਵਾਹਗੁਰੂ ਜੀਕਾ ਖਾਲਸਾ ਸ੍ਰੀ ਵਾਹਗੁਰੂ ਜੀਕੀ ਫਤਹ। ਅਤੇ ਗੁਰੂ ਜੀਨੈ ਸਚ ਖੰਡ ਸ੍ਰੀਹਜ਼ੂਰ ਅਬਚਲ ਨਗਰ ਸਾਹਿਬ ਜੀ ਵਿਖੇ ਜੋਤੀ ਜੋਤ ਸਮਾਵਨੇ ਦੇ ਸਮਜ ਜਦੋ ਖਾਲਸਾ ਜੀਨੂੰ ਆਗਿਆ ਕੀਤੀ ਹੈ ਕਿਆ ਆਪ ਦੇਸ ਪੰਜਾਬ ਵਿਖੇ ਜਾਓ ਤਾਂ ਖਾਲਸਾ ਜੀਨੈ ਅਰਜ ਕੀਤੀ ਜੀ ਸਚੇ ਪਾਤਸ਼ਾਹ ਗਰੀਬ ਨਿਵਾਜ ਆਪਦਾ ਆਸਰਾ ਪਰਨਾ ਸੀ ਅਤੇ ਹੁਣ ਸਾਡਾ ਆਸਰਾ ਕੌਣ ਹੋਵੇਗਾ ਤਾਂ ਗੁਰੂ ਜੀਨੈ ਬਚਨ ਕੀਤਾ ਆਪ ਵਾਹਗੁਰੂ ਜੀਕਾ ਖਾਲਸਾ ਹੋ ਅਤੇ ਵਾਹਗੁਰੂ ਜੀਦੀ ਗੋਦ ਵਿਚ ਆਪਦਾ ਨਿਵਾਸ ਹੈ ਸੋ ਰਹਤ ਰਖਣੀ ਗੁਰਬਾਣੀ ਨਾਲ ਪਿਆਰ ਕਰਨਾ ਹਿੰਦੂ ਮੁਸਲਮਾਨ ਤੇ ਨਿਆਰੇ ਹੋਕੇ ਜਗਤ ਦੀਆਂ

ਮਿਲਾਵਟਾਂ ਛਡਕੇ ਵਾਹਗੁਰੂ ਜੀਦਾ ਹੀ ਖਾਲਸਾ ਸਜੇ ਰਹਨਾ ਗੁਰੂ ਆਪਦੇ ਅੰਗ ਸੰਗ ਰਹੇਗਾ ਹੇ ਖਾਲਸਾਜੀ ਆਪ ਆਪਨੇ ਧਰਮ ਨੂੰ ਪਛਾਣੋ ਅਤੇ ਅੰਨਮਤਾਂ ਦੇਆਂ ਫੰਧਿਆਂ ਵਿਚੋਂ ਨਿਕਲਕੇ ਅਕਾਲ-ਪੁਰਖ ਦੇ ਜੈਕਾਰੇ ਗਜਾਓ ।

## ਸਤਿ ਸ੍ਰੀ ਅਕਾਲ

ਹੁਣ ਅੰਤ ਵਿਖੇ ਭਾਈ ਸਾਹਿਬ ਭਾਈ ਗੁਰਦਾਸ ਸਾਹਿਬ ਜੀ ਜੋਗੁਰੂ ਘਰਦੇ ਪਰਮ ਸਨੇਹੀ ਜਿਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦਾਪ੍ਰਥਮੇ ਸ੍ਰੀਮੁਖਵਾਕ ਦੁਆਰਾ ਪਾਠ ਗੁਰੂ ਪੰਚਮ ਪਾਤਸ਼ਾਹ ਜੀਥੀਂ ਸੁਣਿਆ ਅਤੇ ਹਸਤਕਮਲ ਨਾਲ ਲਿਖਿਆ ਤੇਵਾਰਾਂ ਕਵਿਤਾਂ ਆਦਕ ਉਤਮ ਬਾਣੀ ਰਚੀ ਸੋ ਤਿਨਾ ਦੀ ਬਾਣੀ ਨੂੰ ਸੁਣਕੇ ਸ੍ਰੀ ਗੁਰੂ ਸਾਹਿਬ ਜੀਨੇ ਬਚਨ ਕੀਤਾ ਕਿ ਭਾਈ ਸਾਹਿਬਜੀ ਆਪਦੀ ਪ੍ਰਮਅਮੋਲਕ ਬਾਣੀ ਹੈ ਅਤੇ ਅਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦੀ ਬੀੜ ਵਿਖੇ ਚਾੜ ਦਿੰਦੇ ਹਾਂ ਤਾਂ ਭਾਈ ਸਾਹਿਬ ਜੀਨੈ ਹਥ ਜੋੜਕੇ ਸਨਿਮ੍ਰ ਅਰਜ ਕੀਤੀ ਕੇ ਸਚੇ ਪਾਤਸ਼ਾਹਜੀ ਦਾਸ ਸਾਹਿਬ ਦੇ ਬਰਾਬਰ ਸੋਭਾ ਨਹੀ ਪਾਉਂਦਾ ਸੋ ਆਪ ਸਿਖੀ ਸਿਦਕ ਭਰੋਸਾ ਦਾਨ ਬਖਸ਼ੋ ਇਹ ਬਾਣੀ ਆਪਦੀ ਤੁਲਤਾ ਅਰਥਾਤ ਬਰਾਬਰੀ ਨਹੀ ਕਰ ਸਕਦੀ । ਗੁਰੂ ਜੀਨੇ ਬੜੇ ਪ੍ਰਸੰਨ ਹੋਕਰਕੇ ਬਚਨ ਕੀਤਾ । ਭਾਈ ਗੁਰਦਾਸ ਸਦਾ ਗੁਰੂ ਕੇ ਪਾਸ । ਅਤੇ ਬਚਨ ਹੋਇਆ ਕਿ ਜੋ ਭਾਈ ਗੁਰਦਾਸ ਜੀਦੀ ਬਾਣੀ ਪੜਨਗੇ ਅਤੇ ਕੁਮਾਵਣਗੇ ਓਨਾਂ ਨੂੰ ਗੁਰ ਸਿਖੀ ਲੋਕ ਪ੍ਰਲੋਕ ਦੀ ਸਹਾਇਤਾ ਦਾਨ ਵਾਹਗੁਰੂ ਬਖਸ਼ੇਗਾ ਤੇ ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦਾ ਟੀਕਾ ਹੈ ਸੋ ਜਿਸ ਬਾਣੀ ਨੂੰ ਇਹ ਵਰ ਮਹਾਰਾਜ ਦਾ ਹੈ ਅਤੇ ਤਿਸ ਭਾਈ ਸਾਹਿਬ ਜੀਦੇ ਬਚਨ ਲਿਖਕੇ ਉਥਾਨਕਾ ਅਰਥਾਤ ਭੂਮਕਾ ਸਮਾਪਤ ਕਰਦਾ ਹਾਂ ।

### ਸ੍ਰੀ ਭਾਈ ਗੁਰਦਾਸਜੀ ਵਾਰ ਪਉੜੀ

ਸਉਣ ਸਗੁਨ ਵੀਚਾਰ ਦੇ ਨਉਂ ਗ੍ਰਹ ਬਾਰਹ ਰਾਸ ਵੀਚਾਰਾ ।
ਕਾਮਣ ਟੂਣੇ ਅਉਂਸੀਆਂ ਕਣ ਸੋਈ ਪਾਸਾਰ ਪਸਾਰਾ ।

ਗਦੂਹ ਕੂਤੇ ਖਿਲੀਆਂ ਇਲ ਮਲਾਲੀ ਗਿਦੜ ਛਾਰਾ।
ਨਾਰ ਪੁਰਖ ਪਾਣੀ ਅਗਨ ਛਿਕੇ ਪਦ ਹਿਡਕੀ ਵਰਤਾਰਾ।
ਥਿਤ ਵਾਰ ਭਦ੍ਰਾ ਭਰਮ ਦਿਸਾ ਸੂਲ ਸਹਿਸਾ ਸੈਸਾਰਾ।
ਵਲ ਛਲ ਕਰ ਵਿਸਵਾਸ ਲਖ ਬਹੁ ਚੁਖੀ ਕਿਉ ਰਵੈ ਭਤਾਰਾ।
ਗੁਰਮੁਖ ਸੁਖ ਫਲ ਪਾਰ ਉਤਾਰਾ।

ਤੁਥਾਹੀ ਕਬਿਤ

ਲੋਕ ਬੇਦ ਗਯਾਂਨ ਉਪਦੇਸ ਹੈ ਪਤਿ ਬ੍ਰਤਾ ਕੋ ਮਨ ਬਚ ਕਰਮ ਸ੍ਵਾਮੀ ਸੇਵਾ ਅਧਕਾਰ ਹੈ। ਨਾਂਮ ਇਸ਼ਨਾਨ ਦਾਨਸੰਜਮੁ ਨਾ ਜਾਪੁ ਤਾਪੁ ਤੀਰਥ ਬ੍ਰਤ ਪੂਜਾ ਨੇਮ ਨਾਤੁਕਾਰ ਹੈ। ਹੋਮ ਜਗ ਭੋਗ ਨਈ ਬੇਦ ਨਹੀ ਦੇਵੀ ਦੇਵਾ ਰਾਗ ਨਾਦ ਬਾਦਨ ਸੰਬਾਦ ਆਨ ਦੁਆਰ ਹੈ। ਤੈਸੇ ਗੁਰ ਸਿਖਨ ਮੈ ਏਕ ਟੇਕ ਹੀ ਪ੍ਰਧਾਨ ਆਂਨ ਗਿਆਨ ਧਿਆਨ ਸਿਮਰਨ ਬਿਭ ਚਾਰ ਹੈ। ਕਬਿਤ॥ ਦੋਇ ਦਰਪਨ ਦੇਖੇ ਏਕ ਸੈ ਅਨੇਕ ਰੂਪ ਦੋਇ ਨਾਵ ਪਾਵ ਧਰੈ ਪਹੁਚੇ ਨਾ ਪਾਰ ਹੈ। ਦੋਇ ਦਿਸਾ ਗਹੇ ਸੈ ਹਾਥ ਪਾਉਂ ਟੂਟੈ ਦੁਰਾ ਹੈ ਦੁਚਿਤ ਹੋਗਿ ਭੂਲ ਪਗ ਧਾਰ ਹੈ। ਦੋਇ ਭੂਪ ਤਾਕੋ ਗਾਉਂ ਪ੍ਰਜਾਨ ਸੁਖੀ ਹੋਤ ਦੁਇ ਪੁਰਖਨ ਕੀਨਾ ਕੁਲਾਬਧੂ ਨਾਰ ਹੈ। ਗੁਰ ਸਿਖ ਹੋਇ ਆਨ ਦੇਵ ਸੇਵ ਟੇਵ ਗਹੇ ਸਹੈ ਜਮ ਡੰਡ ਧ੍ਰਿਗ ਜੀਵਨ ਸੰਸਾਰ ਹੈ ਖਾਲਸ ਜੀਇਨ੍ਹਾਂ ਭਾਈਸਾਹਿਬ ਜੀਦਿਆਂਬਚਨਾਂ ਨੂੰ ਬਿਚਾਰ ਕਰਨੇ ਥੀਂ ਇਹ ਸਿਧ ਹੁੰਦਾ ਹੈ ਕਿ ਗੁਰੂ ਜੀ ਦੇ ਮਤ ਵਿਖੇ ਕਿਸੇ ਸਗਨ ਸਾਉਣ ਅਤੇ ਨਿਛੱਤ੍ਰ ਛਿਕ ਭਦ੍ਰਾਂ ਪੰਚਕਾ ਦਿਸਾ ਸੂਲ ਆਦਕਾਂ ਦਾ ਡਰ ਨਹੀਂ ਅਤੇ ਕੇਵਲ ਏਕ ਟੇਕ ਹੀ ਪ੍ਰਧਾਨਹੈ

ਬਸ ਜੋ ਮਹਾਤਮਾਂ ਜਨ ਅਪਨੇ ਆਪ ਨੂੰ ਗੁਰੂ ਕੇ ਸਿਖ ਜਾਂ ਸਿੰਘ ਸਮਝ ਦੇ ਹਨ ਅਥਵਾ ਸਿੰਘ ਬਨਣਾ ਚਾਹੁੰਦੇ ਹਨ। ਸੋ ਗੁਰੂ ਜੀ ਦਿਆਂ ਬਚਨਾਂ ਅਤੇ ਭਾਈ ਗੁਰਦਾਸ ਸਾਹਿਬ ਜੀ ਦੇ ਕਥਨ ਅਨੁਸਾਰ ਅਪਨਾ ਜੀਵਨ ਸੁਫਲਾ ਕਰਨ ਤੇ ਮਨਕਲਪਤ ਡਰਨੇ ਤਿਆਗ ਕੇ ਕੇਵਲ ਸਤਿ ਨਾਮ ਸ੍ਰੀ ਵਾਹਿਗੁਰੂ ਜੀ ਦਾ ਹੀ ਆਸ ਓਟ ਭਰੋਸਾ ਕਰਕੇ ਪਰਮ ਧਰਮ ਖਾਲਸਾ ਗੁਰੂਪੰਥੀ ਹੋਕੇਇਸਪੰਥ

ਵਿਖੇ ਚੱਲਨ।

ਹੁਣ ਇਥੇ ਸੰਖੇਪ ਹੀ ਉਥਾਨਕਾ ਅਤੇ ਦ੍ਰਿਸ਼ਟਾਂਤ ਲਿਖੇ ਹਨ ਕਿਉਂ ਕਿ ਰਾਕੀ ਨੂੰ ਸੈਨਤ ਤੇ ਖਰ ਕੋ ਸੋਟਾ ਭਾਵ ਕਿ ਗੁਰਮੁਖਾਂ ਗੁਰਮਤ ਪਿਆਰਿਆਂ ਨੂੰ ਤਾਂ ਇਤਨਾ ਇਸ਼ਾਰਾ ਹੀ ਕਾਰੀ ਹੈ ਅਤੇ ਮਨਮੱਤੀਆਂ ਅਥਵਾ ਮਨਮੁਖਾਂ ਨੂੰ ਤਾਂ ਸੋਟੇ ਨਾਲ ਬੀ ਇਧਰ ਆਉਣਾ ਅਸੰਭਵ ਹੈ ਕਿਉਂਕਿ ਉਨ੍ਹਾਂ ਵਿਚ ਗੱਦੋਂ ਜਿਨਾਂ ਵੀ ਗੁਣ ਨਹੀਂ ਜੈਸੇ ਗਧਾ ਅਪਣੇ ਮਾਲਕ ਦਾ ਬੋਝਾ ਭੁਖਾ ਮਾਂਦਾ ਮਜਲ ਪਰ ਪੁਚਾ ਦਿੰਦਾ ਹੈ ਭਾਵ ਕਿ ਆਪਨੇ ਮਾਲਕ ਬੀ ਅਕਿਰਤਘਨ ਨਹੀ ਹੁੰਦਾ ਪਰੰਤੂ ਮਾਨੁਖ ਉਤਮ ਜਨਮ ਪਾਕੇ ਬੀ ਆਪਨੇ ਸਚੇ ਮਾਲਕ ਵਾਹਗੁਰੂ ਨੂੰ ਭੁਲਕੇ ਅੰਨਜ ਅੰਨਜ ਪੂਜਾ ਜਾਤ੍ਰਾ ਵਿਖੇ ਲਗਦਾ ਹੈ ਜਿਸ ਕਰਨੀ ਵਾਲੇ ਨੂੰ ਗੁਰੂ ਜੀ ਨੇ ਮੂਰਖ ਲਿਖਾ ਹੈ ।

ਸੋ ਮੂਰਖ ਅਤੇ ਗਦਾ ਇਕੋ ਸ਼ਬਦ ਹੈ ( ਯਥਾ ਗੁਰੂ ਜੀ ਕਥਨ ਕਰਦੇ ਹਨ ) ਮੂਰਖਾਂ ਸਿਰ ਮੂਰਖ ਹੈ ਜੇ ਮੰਨੇ ਨਾਹੀਂ ਨਾਉਂ।

## ਸਤਿ ਸ੍ਰੀ ਅਕਾਲ

ਹੁਣ ਗੁਰੁਮਤ ਅਲੰਬੀ ਅਰਥਾਤ ਗੁਰਮਤ ਦਿਆਂ ਪਜਾਰਿਆ ਨੂੰ ਮਾਲੂਮ ਹੋਵੇ ਕਿ ਇਹ ਪੰਜ ਕਾਰਜ ਹਨ ੧ ਜਨਮ ੨ ਅੰਮ੍ਰਤ ੩ ਵਿਦਿਆਂ ੪ ਵਿਆਹ ੫ ਹੁਕਮ ਸਤਿ। ਇਹ ਪੰਜੇ ਕਾਰਜ ਜਰੂਰੀ ਹਨ ਕਿਉਂ ਕਿ ਜਨਮ ਦਾ ਹੋਨਾ ਅਵਸ ਹੈ ਤੇ ਜਨਮ ਪਾਕੇ ਵਿਦਿਆ ਦਾ ਧੇਨ ਕਰਨਾ ਅਤਅੰਤ ਜਰੂਰੀ ਹੈ ! ਕਿਉਂ ਜੋ ਗੁਰੂ ਜੀ ਦਾ ਵਾਕ ਹੈ । ( ਵਿਦਿਆ ਵੀਚਾਰੀ ਤਾਂ ਪ੍ਰਉਪਕਾਰੀ ) ਇਸਥੀਂ ਉਪਰੰਤ ਅਪਨੇ੨ ਮਜਬ ਦੇ ਨਿਯਮਾਂ ਅਨੁਸਾਰ ਹਿੰਦੂ ਮੁਸਲਮਾਨ ਭੀ ਕਰਦੇ ਹਨ ਜੈਸੇ ਹਿੰਦੂ ਜੰਞੂ ਆਦਕ ਸੰਸਕਾਰ ਕਰੇ ਬ੍ਰਾਹਮਨ ਜਾਂ ਖ਼ਤ੍ਰੀ ਸਮਝ ਦੇ ਹਨ ਅਤੇ ਮਹੰਮਦੀ ਸੁੰਨਤ ਆਦਕ ਪੱਕੇ ਮੁਸਲਮਾਨ ਹੋਨੇ ਦਾ ਸਾਧਨ ਕਰਦੇ ਹਨ।

ਸੋ ਭਾਂਵੇ ਇਹ ਦੋਨੋਂ ਸਾਧਨ ਵਿਚਾਰ ਕਰਨੇ ਬੀਂ ਅਪਨੇ ਅਪਨੇ ਅਚਾਰਜਾਂ ਜਾਂ ਨਬੀਆਂ ਦੇ ਬਨਾਏ ਹੋਏ ਹਨ ਅਤੇ ਖਾਲਸੇ ਜੀ ਦੇ ਕੇਸ ਕੁਦਰਤੀ ਅਕਾਲ ਪੁਰਖ ਵਲੋਂ ਹਨ। ਪ੍ਰੰਤੂ ਤਾਂ ਭੀ ਸੰਸਕਾਰ

ਅੰਮ੍ਰਿਤ ਛਕੇ ਥੀਂ ਬਿਨਾਂ ਛੇਵੀਂ ਅਤੇ (ਚਾਰ ਬਰਨ ਕੇ ਏਕੋ ਭਾਈ ਸੋਡ ਬੰਸ ਨਹੀਂ ਹੋ ਸਕਦੇ ਇਸ ਵਾਸਤੇ ਅੰਮ੍ਰਿਤ ਕਾਰਜ ਕਰਨਾ ਪਰਮ ਧਰਮ ਹੈ ਉਪਰੰਤ ਗ੍ਰਿਸਤ ਆਸ੍ਰਮ ਅਰਥਾਤ ਵਿਆਹ ਦਾ ਹੋਣਾਬੀ ਜਰੂਰੀ ਹੈ ਕਿਉਂਕਿ ਗੁਰੂ ਜੀ ਦਾ ਵਾਕ ਹੈ (ਗ੍ਰਿਸਤ ਧਰਮ ਅਪਾਰ) ਹੋਰ (ਇਸ ਭੇਖੇ ਥਾਵਹੁ ਗ੍ਰਿਹ ਭਲਾ ਜਿਥੋ ਕੋ ਬਰਸਾਇ) ਅੰਤ ਨੂੰ ਹੁਕਮ ਸਤਿ ਇਹ ਪੰਜਵਾਂ ਕਾਰਜ ਹੈ ਜਿਸਨੂੰ ਖਾਲਸਾ ਜੀ ਚਲਾਣਾ ਕਹਿੰਦੇ ਹਨ। ਇਹਦੀ ਬਾਬਤ ਗੁਰੂ ਜੀ ਦਾਇਹ ਬਚਨ ਹੈ ਕਿ (ਰਾਮ ਗਇਓ ਰਾਵਨ ਗਯੋ ਜਾਂ ਕੋ ਬਹੁ ਪ੍ਰਵਾਰ। ਕਹੁ ਨਾਨਕ ਥਿਰ ਕਛੁ ਨਹੀਂ ਸੁਫਨੇ ਜਿਉਂ ਸੰਸਾਰ ) ਪੁਨਾ ਲਿਖੇ ਜੰਤ ਕੇਤੇ ਪੜ੍ਹੇਮੰਤ੍ਰ ਕੋਟੰ ਬਚੇਗਾ ਨਾ ਕੋਈ ਕਹੈ ਕਾਲ ਕੋਟੰ ( ਅਥਵਾ ) ਔਰ ਤੌ ਜਗ ਸ਼ਭੈ ਵਸ ਕਾਲਕੇ ਏਕ ਹੀ ਕਾਲ ਅਕਾਲ ਸਦਾ ਹੈ।

ਸੋ ਜਦ ਤਕ ਇਹ ਪੰਜ ਕਾਰਜ ਸੰਸਕਾਰ ਖ਼ਾਲਸਾ ਜੀ ਗੁਰ ਬਾਨੀ ਅਨੁਸਾਰ ਨਹੀਂ ਕਰਨਗੇ ਤਦਤਕ ਗੁਰੂ ਕੇ ਸਿਖ ਜਾਂ ਸਿੰਘ ਨਹੀਂ ਕਹਾ ਸਕਦੇ ਇਸ ਵਾਸਤੇ ਸਭਨਾਂ ਗੁਰੂ ਪੰਥੀਆਂ ਨੂੰ ਉਚਿਤ ਹੈ ਕਿ ਆਪ ਅਪਨੇ ਸਤਿ ਗੁਰਾਂ ਦਿਆਂ ਪਰ ਉਪਕਾਰਾਂ ਨੂੰਯਾਦ ਰਖੋ ਅਤੇ ਆਪਨੇ ਆਪਨੂੰ ਤੀਸਰਾ ਪੰਥ ਖ਼ਾਲਸਾ ਸਮਝੋ ਤੇ ਜਿਸਤਰ੍ਹਾਂ ਹਿੰਦੂ ਅਪਨਿਆਂ ਪੁਰਾਣਾਸ਼ਾਸਤ੍ਰਾਂਦੇ ਅਨੁਸਾਰ ਅਪਨੇ ਕੁਲ ਸੰਸਕਾਰ ਕਰਦੇ ਹਨ ਤੇ ਮਹੰਮਦੀ ਆਪਨਿਆਂਪਿਗੰਬਰਾਂ ਦੇ ਕਥਨ ਅਨੁਸਾਰ ਅਥਵਾ ਕੁਰਾਨ ਦੇ ਅਨੁਸਾਰ ਜਨਮ ਮਰਣ ਬਿਆਹ ਆਦਿਕਕਰਮ ਕਰਦੇ ਹਨ ਸੋ ਖ਼ਾਲਸਾ ਜੀ ਤੀਸਰਾ ਪੰਥ ਹੈ ਅਤੇ ਆਪਦਾ ਧਰਮ ਪੁਸਤਕ ਸ੍ਰੀ ਗੁਰੂ ਗ੍ਰੰਥਸਾਹਿਬ ਜੀ ਹਨ ਸੋ ਜਿਨਾਂਦੀ ਬਾਣੀ ਅਨੁਸਾਰ ਆਪਦੇਉਪਰ ਲਿਖੇ ਪੰਜੇ ਕਾਰਜ ਲਿਖੇ ਜਾਂਦੇ ਹਨ ਸੋ ਗੁਰੂ ਜੀਦੀ ਆਗਿਆਨੁਸਾਰ ਆਪ ਚੱਲੋ ਤੇ ਹੋਰਨਾਂ ਭਰਾਵਾਂ ਭੁਲਿਆਂ ਨੂੰ ਅਨ-ਮਤਾਂ ਦੇ ਫੰਦੇ ਵਿਚੋਂ ਛੁਡਾ ਕੇ ਸ੍ਰੀ ਵਾਹਗੁਰੂ ਜੀ ਕਾਖ਼ਾਲਸਾ ਸ੍ਰੀਵਾਹ ਗੁਰੂ ਜੀ ਕੀ ਫਤੇ ਬੁਲਾਓ।

ਜਨਮ ਤੇ ਬਾਦ ਸੁਰਤ ਸਮਾਲਣੇ ਦੇ ਸਮਯ ੬ ਸਾਲ ਦੀ ਉਮਰ

ਵਿਖੇ ਵਿਦਿਆ ਪੜ੍ਹਾਨੇ ਦੀ ਰੀਤੀ ਹੈ ਉਪਰੰਤ ਅੰਮ੍ਰਤ ਕਾਰਜ ਹਰ ਸੂਰਤ ਵਿਆਹ ਥੀ ਪੈਲਾਂ ਹੋਣਾ ਜੋਗ ਹੈ ਉਪਰੰਤ(ਸਭਨਾਂ ਮਰਣਾ ਆਇਆ ਵਿਛੋੜਾ ਸਭਨਾ ) ਅਰਥਾਤ ਹੁਕਮ ਸਤ ਸਭਨਾ ਹੀ ਹੋਣਾ ਹੈ

## ਅਥ ਪੰਜ ਕਾਰਜ

ਜਨਮ ੧, ਵਿਦਿਆ ੨,ਅੰਮ੍ਰਿਤ ੩, *ਵਿਆਹੁ ੪,ਹੁਕਮ ਸਤਿ ੫, ਹੁਣ ਪੈਹਲਾ ਜਨਮ ਸੰਸਕਾਰ ਸਮਜਦੀ ਬਿਧੀ ਦਾਬਰਨਨ ਅਰਥਾਤ ਜਿਸਨੂੰ ਹਿੰਦੂ ਮਤ ਵਿਖੇ ਸੂਤਕ ਕਹਿੰਦੇ ਹਨ ਇਸਦੀ ਗੁਰੂਮਤ ਵਿਖੇ ਕਿਸ ਪ੍ਰਕਾਰ ਆਗਜਾ ਹੈ ਅਤੇ ਗੁਰੂ ਕਿਆਂ ਸਿਖਾਂ ਨੂੰ ਸੂਤਕ ਸਮਜ ਕਿਆ ਕਰਨਾ ਜੋਗ ਹੈ।

੧ਓ ਸਤਿ ਗੁਰ ਪ੍ਰਸਾਦਿ ॥

## ਜਨਮ ਕਾਰਜ

ਪ੍ਰਥਮੇ ਰਕਤ ਬਿੰਦ ਥੀਂ ਮਾਤਾ ਦੇ ਉਦਰ ਵਿਖੇਪ੍ਰਮਾਤਮਾਅਕਾਲ ਪੁਰਖ ਦੀ ਆਗਿਆਨੁਸਾਰ ਇਹ ਅਧ ਭੁਤ ਰਚਨਾ ਰਚੀ ਜਾਂਦੀ ਹੈ ਜਥਾ ਗੁਰੂ ਜੀ ਦਾ ਬਚਨ ਹੈ।

(ਪਹਲੇ ਪਹਰੈ ਰੈਣ ਕੇ ਬਣਜਾਰਿਆ ਮਿਤ੍ਰਾ ਹੁਕਮ ਪਿਆ ਗਰ ਭਾਸ)।

(ਪੁਨਾਃ ਉਦਰੈ ਮਾਹ ਆਇ ਕੀਆ ਨਿਵਾਸ। ਮਾਤਾ ਕੇ ਮਨ ਬਹੁਤ ਬਿਗਾਸ)।

ਉਪਰੰਤਃ ਦਸੀਂ ਮਾਸੀਂ ਮਾਨੁਖ ਜਨਮ ਲੀਆ।

ਸੋ ਜਿਸ ਸਮਜ ਪ੍ਰਮਾਤਮਾ ਦੀ ਕੁਦਰਤਦਾ ਅਦਭੁਤ ਚਰਿਤ੍ਰ ( ਬਿੰਦ ਤੇ ਜਿਨ ਪਿੰਡ ਕੀਆ ਅਗਨ ਮਾਝ ਰਹਾਇਆ ) ਉਪਰੰਤ ਗਰਭਾ ਧਾਨ ਦਾ ਜਦ ਨਿਸਚਾ ਹੋ ਜਾਵੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਜਰੂਰ ਹੋਵੇ॥

*ਕੁੜਮਾਈ ਵਿਵਾਹ ਦਾ ਅਰੰਭ ਹੈ ਕਾਰਜ ਨਹੀਂ

ਭੁਜੰਗੀ ਜਾਂ ਕੰਨਜਾਂ ਦਾ ਜਨਮ ਹੋਵੇ ਤਾਂ ਪਿਤਾ ਇਹ ਰੀਤੀ ਕਰੇ ਅਤੇ ਭੁਜੰਗੀ ਜਾਂ ਕੰਨਜਾ ਦਾ ਜਨਮ ਸਮਯ ਅਕਾਲ ਪੁਰਖ ਦਾ ਇਕਰਸ ਧੰਨਬਾਦ ਕਰੇ ਅਰਥਾਤ ਭੁਜੰਗੀ ਤੇ ਕੰਨਜਾ ਦਾ ਵੇਰਵਾ ਸਮਝਕੇ ਜਨਮ ਸਮਯ ਹਰਖ ਜਾਂ ਸੋਗ ਦਾ ਭਾਗੀ ਨਾ ਬਨੇ। ਕਿਉਂਕਿ ਅੰਨਯਮਤੀ ਲੋਕ ਪੁਤ੍ਰ ਜਨਮਿਯਾ ਬੜੇ ਅਨੰਦ ਹੁੰਦੇ ਹਨ ਤੇ ਕੰਨਜਾ ਜਨਮੇ ਤਾ ਬੜੇ ਦੁਖੀ ਹੁੰਦੇ ਹਨ ਸੋ ਗੁਰੂ ਕੇ ਸਿੰਘ ਸਿਖ ਗੁਰੂ ਜੀ ਦੇ ਇਸ ਬਚਨ ਅਨੁਸਾਰ (ਧੀਆ ਪੂਤ ਸਭ ਹਰ ਕੇ ਕੀਏ ॥ਸਭਨਾਂ ਕੇ ਸਰਬੰਧ ਹਰ ਆਪ ਕਰ ਦੀਏ)ਜਾਣੇ ਪ੍ਰਿਥਮੇ ਜਨਮ ਸਮਯ ਗੁੜਤੀ ਜਲ ਸਰਬ ਲੋਹ ਦੇ ਬਾਟੇ ਵਿਚ ਪਾਕੇ ਸ੍ਰੀ ਜਪੁ ਸਾਹਿਬ ਜੀ ਦੇ ਪੰਜ ਪੌੜੇ ਅਤੇ ਸਲੋਕ ਪੌਣ ਗੁਰੂ ਪੜਕੇ ਅਰਦਾਸਾ ਕਰਕੇ ਸ੍ਰੀ ਸਾਹਿਬਕਰਦ ਸਡ਼ਾ ਜੰਗ ਤੀਰ ਆਦਕਾਂ ਸ਼ਸਤ੍ਰਾਂ ਨਾਲ ਭੇਟ ਕਰਕੇ ਕਿਸੇ ਰਹਤ ਬਬੇਕ ਵਾਲੇ ਗੁਰੂ ਬਾਣੀ ਦੇ ਪਿਆਰੇ ਸਿੰਘ ਬੀਤਿਆਰ ਕਰਾਵੇਬਰਨਾ ਪਿਤਾ ਭ੍ਰਾਤਾ ਸਨਬੰਧੀ ਜੋ ਗੁਰਮੁਖ ਅਤੇ ਗੁਰਬਾਣੀ ਦਾ ਰਸੀਆਹੋਵੇ ਉਸ ਪਾਸੋਂ ਤਿਆਰ ਕਰਾ ਕੇ ਭੁਜੰਗੀ ਜਾਂ ਕੰਨਜਾ ਨੂੰ ਛਕਾਵੇ। ਜਿਸ ਥੀਂ ਭੁਜੰਗੀ ਅਤੇ ਕੰਨਯਾਂ ਛੜ੍ਹੀ ਧਰਮ ਦੇ ਪ੍ਰੇਜ ਪਰਮ ਪਿਆਰੇ ਹੋਵਣ ਗੋਹਾ ਮੂਤ੍ਰ ਅਤੇ ਹੋਰ ਕੋਈ ਵਸਤੂ ਨਾ ਦੇਵੇ ਫਕਤ ਜਲਅਤੇ ਬਾਣੀ ਤੇ ਸ਼ਸਤ੍ਰ ਦੀ ਹੀ ਗੁੜਤੀ ਦੇਣੀ ਜੋਗ ਹੈ।

ਉਪਰੰਤ *ਜਚਾ ਅਤੇ ਬਚਾ ਦੋਨੋਂ ਦੀ ਸਰੀਰਕ ਪ੍ਰਕ੍ਰਿਤੀ ਦੇਖਕੇ ਪੰਜਵੇ ਦਸਮੇ ਦਿਨ ਘਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿ ਜੀਦਾ ਪ੍ਰਕਾਸ਼ ਹੋਵੇ ਤੇ ਭੋਗ ਜੋ ਪਹਲੇ ਹੀ ਰਖਿਯਾ ਗਿਯਾ ਹੇ ਜਾਂ ਸੁਤੇ ਹੀ ਪ੍ਰਕਾਸ਼ ਕਰਾਕੇ ਜਥਾ ਸ਼ਕਤ ਕੜਾਹ ਪ੍ਰਸਾਦਿ ਕਰਵਾਇਆ ਜਾਵੇ ਅਰਦਾਸਾ ਸੋਧ ਕੇ ਅਸ਼ਨਾਨ ਦੀ ਮ੍ਰਜਾਦਾ ਕਰੇ ਤੇ ਅਸ਼ਨਾਨ ਕਰਾਕੇ ਇਕ ਸਿੰਘ ਸਰਬ ਲੋਹ ਦੇ ਬਾਟੇ ਵਿਖੇ ਜਲ ਅਤੇ ਪਤਾਸੇ ਪਾਕੇ ਸ੍ਰੀ ਜਪਜੀ ਸਾਹਿਬ ਅਤੇ ਆਨੰਦ ਜੀ ਪੜ ਕੇ ਅਰ-ਦਾਸਾ ਸੋਧ ਕੇ ਪ੍ਰਸੂਤਾ ਅਤੇ ਭੁਜੰਗੀ ਨੂੰ ਅੰਮ੍ਰਿਤ ਕ੍ਰਿਪਾਨ ਦਾ ਛਕਾਵੇ

*ਵਿਅੰਮਵਾਲੀ ਜਾਂ ਪ੍ਰਸੂਤਾ ਇਸਤ੍ਰੀ।

ਤੇ ਮੁਖੋਂ ਸਤਿ ਨਾਮ ਸ੍ਰੀ ਵਾਹਗੁਰੂ ਬੋਲੇ ਤੇ ਪ੍ਰਸੂਤਾ ਨੂੰ ਬੁਲਾਵੇ ਤੇ ਨਾਲੇ ਇਹ ਬੀ ਕਹਿ ਦੇਵੇ ਜੋ ਸਤਿ ਨਾਮ ਦਾ ਭਰੋਸਾ ਰਖਣਾ ਅਤੇ ਜੰਤ੍ਰ ਮੰਤ੍ਰ ਟੂਣੇ ਭ੍ਰਮ ਨਹੀਂ ਕਰਨੇ ਭੁਜੰਗੀ ਦੇ ਕੁਦਰਤੀ ਕੇਸ ਰਖਣੇ ਤੇ ਕੰਨ ਤੇ ਨਕ ਨਹੀਂ ਛੇਦਣੇ* ਮਾਤਾ ਜਾਂ ਖਸਰਾ ਜੋ ਹਰ ਇਕ ਬਾਲਕ ਨੂੰ ਅਵਸ ਨਿਕਲਦਾ ਹੈ ਉਹ ਇਕ ਪ੍ਰਕਾਰ ਦੀ ਬੀਮਾਰੀ ਹੈ, ਅਤੇ ਮਨ ਮਤੀਏ ਉਸ ਨੂੰ ਮਾਤਾ ਕਰਕੇ ਦੇਵੀ ਆਂਤੇ ਕੰਜਕਾਂ ਤੇ ਮਾਤਾ ਦਾ ਘੋੜਾ ਗਧੇ ਨੂੰ ਬਨਾਕੇ ਪੂਜਦੇ ਹਨ ਸੋ ਗੁਰੂ ਕਿਆਂ ਸਿੰਘਾਂ ਨਹੀਂ ਕਰਨਾ ਕੇਵਲ ਬੀਮਾਰੀ ਹੀ ਸਮਝਨੀ।

ਜੇ ਕਦੇ ਕੰਨਿਆਂ ਤੇ ਭੁਜੰਗੀ ਦਾ ਕਿਸੇ ਪ੍ਰਕਾਰ ਕਰਕੇ ਜੀ ਸੁਖਾਲਾ ਦੇਖੇ ਤਾਂ ਇਤਆਦਕ ਸ਼ਬਦਾਂ ਦਾ ਪਾਠ ਬਾਲਕ ਨੂੰ ਸ੍ਰਵਣ ਕਰਾਨਾ।

ਯਥਾ ਬਿਲਾਵਲ ਮਹਲਾ ੫ ॥ ਤਾਤੀ ਵਾਉ ਨਾ ਲਾਗਈ ਪਾਰਬ੍ਰਹਮ ਸਰਨਾਈ) ਸ਼ਬਦ ਪੜ੍ਹੇ, ਤੇ ਜੇ ਅਪਨੇ ਕੰਠ ਨਾ ਹੋਵੇ ਤਾਂ ਕਰ ਲਵੇ ਅਤੇ ਬਚੇ ਦੇ ਪਾਸ ਪਾਠ ਰੋਜ ਕਰਨਾ ਜੋਗ ਹੈ ਵਰਨਾ ਸਤਿ ਨਾਮ ਸ੍ਰੀ ਵਾਹਗੁਰੂ ਦੀ ਲੋਰੀ ਸੁਨਾਵੇ ਤੇ (ਜੰਮਨਾ ਪੂਤ ਭਗਤ ਗੋਬਿੰਦ ਕਾ) ਇਸ ਸ਼ਬਦ ਦਾ ਪਾਠ ਜਰੂਰ ਕੰਠ ਕਰੇ ਅਤੇ ਨਿਤ ਨੇਮ ਨਾਲ ਪੜ੍ਹਕੇ ਸ੍ਰੀ ਵਾਹਗੁਰੂ ਜੀ ਦੇ ਹਜੂਰ ਬੇਨਤੀ ਕਰੇ ਕਿ ਹੇ ਵਾਹਗੁਰੂ ਆਪ ਦਾ ਭਗਤ ਹੋਵੇ। ਕੇਵਲ ਇਨ੍ਹਾਂ ਬਚਨਾਂ ਉਤੇ ਭਰੋਸਾ ਰਖ ਕੇ ਸ੍ਰੀ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਗੋਦ ਵਿਚ ਸਮਝੇ ਜੋ ਤੁਧ ਭਾਵੇ ਸਾਈ ਭਲੀ ਕਾਰ ਇਸ ਬਚਨ ਪਰ ਭਰੋਸਾ ਰਖੇ ਅਤੇ ਹੋਰ ਅੰਨ ਮਤੀਆਂ ਦੀ ਤਰਾਂ ਸੂਤਕ ਪਾਤਕ ਦਾ ਭ੍ਰਮ ਨਾ ਕਰੇ ਅਤੇ ਗੁਰੂ ਜੀਦਿਆਂ ਬਚਨਾਂ ਅਨੁਸਾਰ ਕਾਰਜ ਕਰੇ।

(ਜਥਾ ਸ੍ਰੀ ਮੁਖਵਾਕ ਆਸਾ ਕੀ ਵਾਰ ਸਲੋਕ ੧੭)—ਸਲੋਕ ਮਹਲਾ ੧ ॥ ਜੇਕਰ ਸੂਤਕ ਮੰਨੀਐ ਸਭ ਤੈ ਸੂਤਕ ਹੋਇ ॥ ਗੋਹੇ ਅਤੇ ਲਕੜੀ ਅੰਦਰ ਕੀੜਾ ਹੋਇ। ਜੇਤੇ ਦਾਣੇ ਅੰਨ ਕੇ ਜੀਆਂ

---

(ਨੋਟ) ਜਦ ਤੋਂ ਸਰਕਾਰ ਅੰਗਰੇਜ਼ੀ ਨੇ ਟੀਕਾ ਕਰਨਾ ਅਰੰਭ ਕੀਤਾ ਹੈ ਤਦ ਤੋਂ ਇਹ ਰੋਗ ਘਟ ਗਿਆ ਹੈ ਸੋ ਟੀਕਾ ਕਰਾਉਨਾ ਹੀ ਇਸ ਮਾਤਾ ਦੀ ਬੀਮਾਰੀ ਦੀ ਪੂਜਾ ਹੈ।

ਬਾਝ ਨਾ ਕੋਇ । ਪਹਲਾਂ ਪਾਣੀ ਜੀਉਹੈ ਜਿਤ ਹਰਿਆ ਸਭ ਕੋਇ।। ਸੂਤਕ ਕਿਉਂਕਰ ਰਖੀਐ ਸੂਤਕ ਪਵੇ ਰਸੋਇ । ਨਾਨਕ ਸੂਤਕ ਏਵਨਾ ਉਤਰੈ ਗਿਆਨ ਉਤਾਰੈ ਧੋਇ ॥ ਮਹਲਾ ੧

ਮਨਕਾ ਸੂਤਕ ਲੋਭ ਹੈ ਜਿਹਥਾ ਸੂਤਕ ਕੂੜ ॥ ਅਖੀ ਸੂਤਕ ਵੇਖਣਾ ਪਰ ਤ੍ਰਿਆ ਪਰ ਧਨ ਰੂਪ ॥ ਕੰਨੀ ਸੂਤਕ ਕੰਨ ਪੈਲਾਇ ਤਬਾਰੀ ਖਾਹਿ ।ਨਾਨਕ ਹੰਸਾ ਆਦਮੀ ਬੱਧੇ ਜਮ ਪੁਰ ਜਾਹਿ । ਮਹਲਾ ੧ ਸਭੋ ਸੂਤਕ ਭਰਮ ਹੈ ਦੂਜੈ ਲਗੈ ਜਾਇ। ਜੰਮਣ ਮਰਨਾ ਹੁਕਮ ਹੈ ਭਾਣੈ ਆਵਹੁ ਜਾਇ। ਖਾਣਾਂ ਪੀਣਾ ਪਾਵਿਤ ਹੈ ਦਿਤੋਨ ਰਿਜਕ ਸਭਾਹਿ । ਨਾਨਕ ਜਿਨਾ ਗੁਰਮੁਖ ਬੁਝਿਆ ਤਿਨਾ ਸੂਤਕ ਨਾਹਿ*

ਇਨਾਂ ਗੁਰੂ ਜੀਦਿਆਂ ਬਚਨਾ ਨੂੰ ਪੜੇ ਅਤੇ ਵਿਚਾਰੇ ਤੇ ਅੰਤ ਦੀ ਤੁਕ ਦਾ ਭਾਵ ਸੋਚੇ ਗੁਰੂ ਜੀ ਕਥਨ ਕਰਦੇ ਹਨ ਜਿਨਾ ਗੁਰੂ ਜੀਦਿਆਂ ਪਿਆਰਿਆਂ ਗੁਰਮੁਖਾ ਨੇ ਜਾਣਿਆ ਹੈ ਸੋ ਤਿਨਾਂ ਨੂੰ ਭ੍ਰਮਕ ਸੂਤਕ ਨਹੀਂ ਪੈਂਦਾ ਅਤੇ ਜੰਮਣਾ ਮਰਨਾ ਅਕਾਲ ਪੁਰਖ ਦਾ ਭਾਣਾ ਹੈ ਤੇ ਖਾਣਾ ਪੀਣਾ ਪਵਿਤ੍ਰ ਹੈ।

ਸੋ ਗੁਰੂ ਕੇਸਿਖ ਅਤੇ ਗੁਰਮੁਖ ਓਹੋ ਹੀ ਹਨ ਜਿਨ੍ਹਾਂ ਨੇ ਗੁਰੂ ਜੀਦਿਆਂ ਬਚਨਾਂ ਨੂੰ ਬੂਝਕੇ ( ਅਰਥਾਤ ) ਵਿਚਾਰ ਕੇ ਮਨ ਮਤ ਦਿਆਂ ਬੰਧਨਾਂ ਨੂੰ ਤੋੜਕੇ ਮਨ ਗੁਰਬਾਣੀ ਨਾਲ ਜੋੜ ਕੇ ਭ੍ਰਮ ਰੁਪੀ ਸੂਤਕ ਦਾ ਭ੍ਰਮ ਨਿਵਾਰ ਕੇ ਕੇਵਲ ਗੁਰੂ ਜੀਦੀ ਮ੍ਰਜਾਦਾ ਦਾ ਪਾਲਨ ਕੀਤਾ ਅਤੇ ਗੁਰਮੁਖਤਾ ਧਾਰਨ ਕੀਤੀ ਹੈ।

ਜਨਮ ਸੰਸਕਾਰ ਸਮਾਪਤੰ ਮਸਤ ਸੁਭ ਮਸਤ ਹਰਜੂ

---

( ਨੋਟ ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੇਂ ਬਹੁਤ ਸ਼ਬਦ ਸੂਤਕਦਾ ਖੰਡਨ ਕਰਦੇ ਹਨ ਇਥੇ ਕੇਵਲ ਭਾਵ ਹੀ ਦਸਿਆ ਹੈ।

੧ ਓਸਤਿਗੁਰਪ੍ਰਸਾਦਿ ।

# ਅਥ ਵਿਦਿਆ ਕਾਰਜ ਅਰੰਭਤੇ

## ਸ੍ਰੀ ਗੁਰੁਬਾਕ ਪ੍ਰਮਾਣ ਗੁਰੂ ਗ੍ਰੰਥ ਸਾਹਿਬ ਜੀ

(ਵਿਦਿਆ ਬੀਚਾਰੀ ਤਾਂ ਪਰਉਪਕਾਰੀ) ਸੋਭਾ ਮੇਂ ਵਿਦਿਆ ਬੁਧੀਮਾਨਾਨੇ ੧੪ ਪਰਕਾਰ ਦੀਆਂ ਕਥਨ ਕੀਤੀਆਂ ਹਨ। ਪਰੰਤੂ ਧਾਰਮਕ ਅਤੇ ਵਿਵਹਾਰਕ ਵਿਦਿਆਂ ਦਾ ਪੜਨਾ ਜਰੂਰੀ ਹੈ। ਸੋ ਜਦੋਂ ਭੁਜੰਗੀ ਜਾਂ ਕੰਨਿਆ ਛੀ ਮੇਂ ਬਰਸ ਦੀ ਆਯੂ ਦਾ ਅਰੰਭ ਕਰਨ ਤਾਂ ਪਹਲੇ ਧਾਰਮਕ ਵਿਦਿਆ ਪੜਾਨੀ ਚਾਹੀਏ ਗੁਰਮੁਖੀ ਕਿਸੇ ਅਛੇ ਬੁਧਮਾਂਨ ਰਹਤ ਬਬੇਕ ਵਾਲੇ ਬਾਣੀ ਦੇ ਪਿਆਰੇ ਸਿੰਘ ਪਾਸ ਭੁਜੰਗੀ ਨੂੰ ਕਛੇਹਰਾ ਕੜਾ ਦਸਤਾਰਾ ਸਜਾਕੇ ਅਤੇ ਜਥਾ ਸ਼ਕਤ ਪਤਾਸੇ ਗੁੜ ਪ੍ਰਸਾਦਿ ਹੋਸਕੇ ਤਾਂ ਕੜਾਹ ਪ੍ਰਸਾਦਿ ਸਜਾ ਲਵੇ ਅਤੇ ਟਕਾ ਅਰਦਾਸੇ ਦਾ ਲੈਕੇ ਅੰਮ੍ਰਿਤ ਵੇਲੇ ਧਰਮ ਸਾਲਾ ਗੁਰਦ੍ਵਾਰੇ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਰਕਾਸ਼ ਅਰਥਾਤ ਦੀਵਾਨ ਸੁਭਾਏ ਮਾਨ ਹੋਵੇ ਭੁਜੰਗੀ ਨੂੰ ਪਿਤਾ ਭ੍ਰਾਤਾ ਆਦਕ ਸਨ ਬੰਧੀ ਲੈ ਜਾਕੇ ਭੁਜੰਗੀ ਥੋਂ ਸ੍ਰੀ ਵਾਹਗੁਰੂ ਜੀਕਾ ਖਾਲਸਾ ਸ੍ਰੀ ਵਾਹਗੁਰੂ ਜੀ ਕੀ ਫਤਹ ਹਥ ਜੋੜਕੇ ਗਜਾਵੇ ਤੇ ਪ੍ਰਸਾਦਿ ਭੇਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਜੂਰ ਰਖਕੇ ਟਕਾ ਗ੍ਰੰਥੀ ਸਿੰਘ ਜੀ ਨੂੰ ਦੇਵੇ ਅਤੇ ਅਰਦਾਸਾ ਸੁਧਾਵੇ ਤੇ ਵਿਦਿਆ ਪੜਨੇ ਦਾ ਅਰੰਭ ਕਰ ਦੇਵੇ ਅਤੇ ਤਖਤੀ ਜਾਂ ਬਾਲਬੋਧ ਉਤੋਂ ਸਤਿਨਾਮ ਸ੍ਰੀ ਵਾਹਗੁਰੂ ਕਹਕੇ ਅਤੇ ਭੁਜੰਗੀ ਕੋਲੋਂ ਕਹਾਕੇ ਪੈਂਤੀ ਅਖਰ ਬੁਲਾ ਦੇਵੇ—ਇਸ ਸਮਯ ਧਾਰਮਕ ਵਿਦਿਆ ਪੜਾਵੇ ਅਤੇ ਸ੍ਰੀ ਜਪ ਸਾਹਿਬ ਹਜਾਰੇ ਦੇ ਸ਼ਬਦ ਰਹੁਰਾਸ ਕੀਰਤਨ ਸੋਹਲਾ ਸਵੈਯੇ ਅੰਮ੍ਰਿਤ ਦੇ ਅਤੇ ਪੰਜ ਕਕੇ ਕੀ ਰਹਤ ਤੇ ਗੁਰਮਤ ਬਰੁਧੀ ਰਸਮਾਂ ਅਛੀਤਰਾਂ ਸਮਝਾ ਦੇਵੇ ਤਾਕੇ ਜੁਵਾ ਵਸਥਾ ਅਤੇ ਬ੍ਰਿਧ ਅਵਸਥਾ ਵਿਖੇ ਕੇਵਲ ਅਕਾਲ ਪੁਰਖ ਵਾਹਗੁਰੂ ਜੀਦਾ ਖਾਲਸਾ ਪਕਾ ਤਿਆਰ ਬਰ ਤਿਆਰ ਹੋਕੇ

ਆਪਨਾ ਜੀਵਨ ਸੁਫਲਾ ਕਰੇ

ਕਿਉਂਕੇ ਬਾਲਕ ਅਵਸਥਾ ਵਿਖੇ ਜੇੜੇ ਸੰਸਕਾਰ ਪਰਪੱਕ ਹੋਜਾਣ ਓਹ ਅੰਤ ਪ੍ਰਜੰਤ ਨਹੀਂ ਦੂਰ ਹੁੰਦੇ ਇਸ ਵਾਸਤੇ ਪਹਲੇ ਪਹਲ ਆਪਨੇ ਧਰਮ ਕਰਮ ਅਰਥਾਤ (ਧਾਰਮਕ) ਵਿਦਿਆ ਪੜਾਉਂਣੀ ਮਾਤਾ ਪਿਤਾ ਦਾ ਪਰਮ ਧਰਮ ਹੈ ਜਿਸ ਵਿਦਿਆ ਦੇ ਪੜਨੇ ਕਰਕੇ ਪੁਤ੍ਰ ਸੁਪੁਤ੍ਰ ਅਤੇ ਮਾਤਾ ਪਿਤਾ ਦਾ ਆਗਿਆਕਾਰੀ ਪੰਥ ਭੂਖਨ ਗੁਰਮਤ ਪਿਆਰਾ ਹੋਕੇ ਅਪਨਾ ਅਤੇ ਮਾਤਾ ਪਿਤਾ ਦਾ ਜਨਮ ਸੁਫਲਾ ਕਰੇ-

ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਭੁਜੰਗੀ ਸੰਪੂਰਨ ਕਰੇ ਅਤੇ ਜਥਾ ਸ਼ਕਤ ਭੇਟਾ ਗ੍ਰੰਥੀ ਨੂੰ ਅਰਦਾਸ ਤੇ ਕੜਾਹ ਪ੍ਰਸਾਦਿ ਜਰੂਰ ਤਿਆਰ ਕਰਾਵੇ ਤੇ ਅਗੋਂ ਸ੍ਰੀ ਜਾਪਜੀ ਆਸਾ ਦੀ ਵਾਰ ਆਦਕ ਬਾਨੀਆਂ ਕੰਠ ਕਰ ਲਵੇ

ਉਪਰੰਤ ਸਮਜ ਦੇ ਪ੍ਰਭਾਵ ਅਨੁਸਾਰ ਵਿਵਹਾਰਕ ਵਿਦਿਆ ਪੜੇ ਪਰੰਤੂ ਆਪਨੇ ਇਸ਼ਟ ਅਤੇ ਗੁਰਬਾਣੀ ਦੇ ਭਰੋਸੇ ਨੂੰ ਕਿਨੇ ਪਰਕਾਰ ਦੇ ਅਨਜ ਮਤੀਆਂ ਦੀ ਸੰਗਤ ਨੂੰ ਪਾ ਕਰਕੇ ਅਪਨਾਂ ਗੁਰਮਤ ਉਪਦੇਸ਼ ਨਾ ਤਿਆਗਨ ਕਰੇ ਬੱਸ ਇਸ ਪਰਕਾਰ ਗੁਰੂਕਾ ਆਸ ਭਰੋਸਾ ਰਖਕੇ ਇਹ ਲੋਕ ਸੁਖੀ ਪਰਲੋਕ ਸੁਹੇਲਾ ਹੋਵੇ

ਸਮਾਪਤੰ

੧ ੴਸਤਿਗੁਰਪ੍ਰਸਾਦਿ ॥

# ਅੰਮ੍ਰਿਤ ਕਾਰਜ

## ਪੀਵਹੁ ਪਾਹੁਲ ਖੰਡਧਾਰ ਹੋਇਜਨਮ ਸੁਹੇਲਾ ॥

ਇਸ ਅੰਮ੍ਰਤ ਸੰਸਕਾਰ ਦਿਆਂ ਗੁਣਾਂ ਨੂੰ ਕੇਹੜਾ ਪ੍ਰਾਣੀ ਕਿਸ ਦੇਸ਼ ਅਤੇ ਬਰਨ ਦਾ ਨਹੀਂ ਜਾਣਦਾ ਇਹ ਓਹ ਅੰਮ੍ਰਤ ਹੈ ਜਿਸਨੇ ਜੁਲਮ ਅਤੇ ਅਗਯਾਨ ਦੇ ਅੰਧਕਾਰ ਨੂੰ ਦੂਰ ਕਰਕੇ ਸੂਰਬੀਰਤਾ-

ਪਨ ਅਤੇ ਖ਼ਾਲਸਾ ਛਤ੍ਰੀ ਧਰਮ ਦਾ ਪ੍ਰਕਾਸ਼ ਦੂਰ ਦੂਰ ਤਕ ਕੀਤਾ ਜੇਕਰਦੇ ਇਸ ਅੰਮ੍ਰਤ ਦਿਆਂ ਗੁਣਾਂ ਦਾ ਸਾਰਾ ਬਰਨਨ ਕੀਤਾ ਜਾਵੇ ਤਾਂ ਇਕ ਹੋਰ ਬੜਾ ਭਾਰੀ ਗ੍ਰੰਥ ਬਣ ਸਕਦਾ ਹੈ ਪ੍ਰੰਤੂ ਗੁਰਮਤ ਦਿਆਂ ਪਜਾਰਿਆਂ ਗੁਰੂ ਘਰ ਦਿਆਂ ਸਰਧਾਲੂਆਂ ਪ੍ਰਤੀ ਸੰਛੇਪ ਮਾਤ੍ਰ ਕਥਨ ਕਰਦਾ ਹਾਂ।

ਜਦੋਂ ਜਗਤ ਵਿਚ ਅੰਧਾ ਧੁੰਦ ਅਤੇ ਧੂਆਂ ਧਾਰ ਅੰਧੇਰ ਅਤੇ ਜੁਲਮ ਦਾ ਸਮੁੰਦ੍ਰ ਠਾਠਾ ਦੇ ਰਿਹਾ ਸੀ ਓਦੋਂ ਧਰਮ ਤੇ ਸ਼ਰਮ ਨਜਾਇ ਬਰਨਾ ਆਸ਼ਰਮ ਖਟਦ੍ਰਸ਼ਨ ਚਾਰ ਬਰਨ ਦਸ ਨਾਮ ਸੰਨਿਆਸੀ ਬਾਰਾ ਪੰਥ ਜੋਗੀ ਚਾਰ ਬੇਦ ਖਟ ਸ਼ਾਸਤ੍ਰ ਅਠਾਰਾ ਪੁਰਾਨ ਸਿੰਮ੍ਰਤੀਆਂ ਸੁਰਤੀਆਂ ਉਪਨਿਸ਼ਦਾ ਦੇਵੀਆਂ ਦੇਵਤੇ ਠਾਕਰ ਦੁਆਰੇ ਸ਼ਿਵਾਲੇ ਗਣੇਸ਼ ਸਿੱਧ ਭੈਰੋ ਬ੍ਰਹਮਾ ਬਿਸ਼ਨ ਇੰਦ੍ਰ ਮੁਨਿੰਦ੍ਰ ਫਨਿੰਦ੍ਰ, ਗੋਰਖ, ਦਤ੍ਰੇਵ, ਰਾਮਾਨੰਦ, ਗੰਗਾ, ਜਮਨਾਂ, ਗੁਦਾਵਰੀ, ਮਥਰਾ, ਅਜੁਧਯਾ, ਗੋਮਤੀ, ਕਾਂਸ਼ੀ, ਜਗਨਨਾਥ, ਸੋਮਨਾਥ, ਬੱਦ੍ਰੀ ਨਾਥ ਅਮਰਨਾਥ, ਕਿਦਾਰਨਾਥ, ਰਮੇਸਰ, ਜੁਆਲਾਮੁਖੀ, ਨੈਣਾਂ ਦੇਵੀ, ਭੱਦ੍ਰ ਕਾਲੀ, ਚਿੰਤਪੁਰਨੀ, ੫੨ ਵੀਰ ਚੌਹਟ ਜੋਗਨੀਆਂ ਅਰਥਾਤ ਦੇਵੀ ਦੇਵਤੇ ਇਹ ਸਭ ਦੇ ਸਭ ਓਸ ਸਮੁੰਦ੍ਰ ਵਿਚ ਪ੍ਰਵਾਹ ਹੋ ਗਏ ਅਤੇ ਕਿਤੇ ਟਾਵੇਂ ੨ ਬਣਾਂ ਪਰਬਤਾਂ ਵਿਚ ਹਿੰਦੂਆਂ ਦੇ ਨਿਸ਼ਾਨ ਰਹਿਗਏ ਤਾਂ ਓਸ ਸਮਯ ਸ੍ਰੀਗੁਰੂਨਾਨਕ ਦੇਵ ਜੀ ਦੀ ਜੋਤ ਅਕਾਲ ਕ੍ਰਿਪਾ ਦੇ ਪਾਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਛਤ੍ਰੀ ਧਰਮ ਰੂਪੀ ਜਹਾਜ ਅਤੇਅੰਮ੍ਰਤਰੂਪੀ ਪੜਦਾ ਲਾਹਕੇ ਪਰ ਉਪਕਾਰ ਰੂਪੀ ਪੌਣ ਦਾ ਝਕੋਲਾ ਦੇਕੇ ਇਸ ਉਪਰ ਲਿਖੇ ਜਹਾਜ ਨੂੰ ਡੁਬਣੋਂ ਬਚਾਇਆ ਅਰਥਾਤ ਖ਼ਾਲਸਾ ਪੰਥ ਸਾਜਿਆ।

ਹੁਣ ਇਸ ਪ੍ਰਸੰਗ ਨੂੰ ਸੁਣਕੇ ਕਈ ਅੰਨਯਮਤੀ ਕੈਹਣਗੇ ਕਿ ਗੁਰੂ ਜੀ ਨੇ ਬੀ ਤਾਂ ਦੇਵੀ ਪ੍ਰਗਟ ਕਰਕੇ ਹੀ ਇਹ ਵਰ ਲਿਯਾ ਤਾਂ ਦੁਸ਼ਟਾਂ ਦਾ ਨਾਸ ਕੀਤਾ।

ਹੁਣ ਇਸ ਪ੍ਰਸ਼ਨ ਦਾ ਉਤ੍ਰ ਥੋੜੇ ਮਾਤ੍ਰਾਂ ਵਿਚ ਹੀ ਉਨ੍ਹਾਂ ਅੰਨਯ ਮਤੀਆਂ ਨੂੰ ਦਸਦਾ ਹਾਂ ਕਿ ਗੁਰੂ ਜੀ ਨੇ ਭਗਵਤੀ ਪੂਜੀ ਜਾਂ ਕਿ

ਕੁਝ ਹੋਰ ਕਾਰਨ ਹੈ।

ਇਸ ਬਾਤ ਨੂੰ ਗੁਰੂ ਪੰਥੀ ਸਭੋ ਬਾਣੀ ਦੇ ਪੜ੍ਹਨੇ ਅਤੇ ਵਿਚਾਰਨੇ ਵਾਲੇ ਜਾਣਦੇ ਹਨ ਕਿ ਸ੍ਰੀ ਗੁਰੂ ਨਾਨਕ ਜੀ ਥੀਂ ਸ੍ਰੀ ਗੁਰੂ ਦਸਮ ਪਾਤਸ਼ਾਹਿ ਕਲਗੀਧਰ ਪ੍ਰਜੰਤ ਦਸੋਂ ਪਾਤਸ਼ਾਹੀਆਂ ਇਕ ਰੂਪਅਰ-ਥਾਤ ਇਕ ਜੋਤ ਹਨ।

ਹੁਣ ਇਕ ਜੋਤ ਦਾ ਭਾਵ ਵਿਚਾਰਨੇ ਥੀਂ ਮਾਲੂਮ ਹੁੰਦਾ ਹੈ ਕਿ ਸਰੀਰ ਮਾਤ੍ਰ ਭੇਦ ਤਾਂ ਬਣਿਆ ਬਣਾਇਆ ਹੀ ਹੈ ਪਰੰਤੂ ਜਿਸ ਭਾਵ ਨੂੰ ਲੈਕੇ ਗੁਰੂ ਕੇ ਸਿੰਘ ਇਕ ਜੋਤ ਦਸਾਂ ਸਤਿਗੁਰਾਂ ਨੂੰ ਮੰਨਦੇ ਹਨ ਸੋ ਉਹ ਇਹ ਹੈ ਜੋ ਆਦ ਥੀਂ ਲੈਕਰ ਅੰਤ ਪ੍ਰਜੰਤ ਇਕ ਉਪਦੇਸ਼ ਅਤੇ ਇਕ ਆਸ਼ਾ ਹੈ ( ਯਥਾ ) ਆਦ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿਖੇ ਅਪਨਾ ਆਸ਼ਾ ਬਰਨਨ ਕੀਤਾ ਮੂਲ ਮੰਤ੍ਰ।

੧ ੴ ਸਤਿ ਨਾਮ ਕਰਤਾ ਪੁਰਖ ਨਿਰ ਭਉ ਨਿਰ ਵੈਰ ਅਕਾਲ ਮੂਰਤ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਜਪੁ ॥ ਆਦ ਸਚੁ ਜੁਗਾਦਿ ਸਚੁ ਹੈ ਭੀ ਸਚ ਨਾਨਕ ਹੋਸੀ ਭੀ ਸਚੁ ॥ ਹੁਣ ਇਸਮੂਲ ਮੰਤ੍ਰ ਅਤੇ ਜੋ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸਚੇ ਪਾਤਸ਼ਾਹ ਜੀ ਨੇ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿਖੇ ਬਰਨਨ ਕੀਤਾ ਸੋ ਪੜ੍ਹੋ।

੧ ੴਸਤਿਗੁਰਪ੍ਰਸਾਦਿ ॥

ਸ੍ਰੀ ਮੁਖ ਵਾਕ ਪਾਤਸ਼ਾਹੀ ੧੦ ॥ ਛਪੈ ਛੰਦ ਤ੍ਵਪ੍ਰਸਾਦਿ ॥

ਚਕ੍ਰ ਚਿਹਨ ਅਰ ਬਰਨ ਜਾਤ ਅਰ ਪਾਤ ਨਹ ਨਜਹ ॥ ਰੂਪ ਰੰਗ ਅਰ ਰੇਖ ਭੇਖ ਕੋਊ ਕਹਨ ਸਕਤ ਕਹ ॥ ਅਚਲ ਮੂਰਤਅਨ ਭਵ ਪ੍ਰਕਾਸ ਅਮ ਤੋਜ ਕਹਿ ਜੈ ॥ ਕੋਟ ਇੰਦ ਇੰਦ੍ਰਾਣ ਸਾਹਿਸਾਹਿ ਨਗਣਿਜੈ ਤ੍ਰਿ ਭਵਨ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਣ ਤ੍ਰਿਣ ਕਹਤ। ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸਮਤ।

ਹੁਣ ਪ੍ਰੇਮ ਅਤੇ ਦੀਰਘ ਦ੍ਰਿਸ਼ਟੀ ਨਾਲ ਵਿਚਾਰਨੇ ਥੀਂ ਮਾਲੂਮ ਹੋ ਜਾਵੇਗਾ ਕਿ ਇਨ੍ਹਾਂ ਉਪਰ ਲਿਖਯਾਂ ਸ੍ਰੀ ਮੁਖ ਵਾਕਾਂ ਅਰਥਾਤ ਮੂਲ ਮੰਤ੍ਰਾਂ ਥੀਂ ਸਿਧ ਹੁੰਦਾ ਹੈ ਕਿ ਇਨ੍ਹਾਂ ਦੋਹਾਂ ਹੀ ਅੰਮ੍ਰਿਤ ਰੂਪੀ ਬਚਨਾਂ ਦਾ ਭਾਵ ਅਰਥਾਤ ਰਸ ਇਕ ਹੈ ਗੁਰਮਤ ਪ੍ਰੇਮੀ ਅਤੇ ਨਾਮ ਦੇਰਸੀਏ ਗੁਰੂ ਜੀ ਦੇ ਆਸ਼ੇ ਨੂੰ ਜਾਣ ਸਕਦੇ ਹਨ ਇਨ੍ਹਾਂ ਬਚਨਾਂ ਨੂੰ ਸੁਣਕੇ ਅਸਰਧਕ ਅਤੇ ਮੂਰਖ ਥੀਂ ਮੂਰਖ ਬੀ ਕੇਹ ਸਕਦਾ ਹੈ ਕਿ ਦੋਹਾਂ ਹੀ ਉਤਮ ਬਚਨਾਂ ਵਿਖੇ ਇਕ ਅਕਾਲ ਪੁਰਖ ਦੀ ਹੀ ਮਹਿਮਾ ਦਾ ਬਰਨਨ ਹੈ।

( ਹੋਰ ਆਦ ਬਚਨ ) ਦੂਜਾ ਕਾਹੇ ਸਿਮਰੀਏ ਜੰਮੇਂ ਤੇ ਮਰਜਾਇ।
ਇਕੋ ਸਿਮਰੋ ਨਾਨਕਾ ਜਲ ਥਲ ਰਿਹਾ ਸਮਾਇ ॥

( ਪੁਨਾ ਦਸਮ ਗੁਰੂ ਜੀ ਬਚਨ ) ਅਕਾਲ ਪੁਰਖ ਕੋ ਛਾਡ ਕੇਜਪੈ ਦੇਵ ਕੋਈ ਹੋਰ। ਜਨਮ ਜਨਮ ਭ੍ਰਮਤ ਫਿਰੈ ਅੰਤ ਨਰਕਮੋਂ ਠੌਰ॥

( ਪੁਨਾ ਸ੍ਰੀ ਗੁਰੂ ਅਰਜਨ ਸਾਹਿਬ ਜੀ ) ਦੁਬਧਾ ਨਹੀਂ ਪੜੋ ਹਰ ਬਿਨ ਹੋਰ ਨਾ ਪੂਜੋ ॥

( ਪੁਨਾ ਸ੍ਰੀ ਗੁਰੂ ਰਾਮ ਦਾਸ ਜੀ ) ਜੇ ਹਰ ਤਿਆਗ ਆਨ ਆਸ ਕੀਜੈ ਤਾਂ ਲਾਜ ਲੋਨ ਹੋ ਜਾਈਐ।

( ਪੁਨਾ ) ਬਿਨ ਹਰ ਹੋਰ ਜੇ ਪੂਜਣਾ ਸਿਰ ਦੁਖਾਂ ਦੇ ਦੁਖ।

( ਪੁਨਾ ) ਦੇਵੀ ਦੇਵਾ ਪੂਜੇ ਡੋਲੇ ਪਾਰਬ੍ਰਹਮ ਨਹੀਂ ਜਾਨਿਯਾ।

( ਪੁਨਾ ) ਮਹਾਂ ਮਾਈ ਕੀ ਪੂਜਾ ਕਰੇ ਨਰ ਸੈਂ ਨਾਰ ਹੋਇ ਆਉਤਰੇ

( ਪੁਨਾ ) ਤੂੰ ਕਹੀਯਤ ਹੈ ਆਦ ਭਵਾਨੀ ਮੁਕਤ ਕੀ ਬਰੀਆ ਕਹਾਂ ਛਪਾਨੀ॥

(ਸ੍ਰੀ ਦਸਮ ਗੁਰੂ ਜੀ ਵਾਕ ) ਜਹ ਜੁਧ ਦੈਂਤ ਦੇਵੀ ਪ੍ਰਚੰਡ। ਹਿਤ ਧਰਮ ਜੁਧ ਕੀਨੋ ਦੁਖੰਡ। ਮਮ ਇਸ਼ਟ ਏਕ ਗੁਰਬਰ ਅਕਾਲ। ਜਹ ਭਜੇ ਮਿਟੇ ਸਭ ਕਰਮ ਜਾਲ।

੧੦ ਪੁਨਾ–ਨਾ ਦੇਵੀ ਦੇਵ ਮਾਨਹੋਂ ਅਕਾਲ ਏਕ ਜਾਨਹੋਂ।

੧੦ ਹੋਰ–ਪਖਾਨਪੂਜਹੋ ਨਹੀਂ ਨਾ ਭੇਖ ਭੀਜ ਹੋਂ ਕਹੀਂ।

ਹੁਣ ਆਪ ਇਹ ਕਹੋਗੇ ਕੇ ਦੇਖੋ ਜੀ ਜਦੋਂ ਅਰਦਾਸਾ ਹੁੰਦਾਹੈ ਤਾ ਸਭਨਾਂ

ਗੁਰ ਦੁਆਰਿਆਂ ਅਤੇ ਧਰਮ ਸਾਲਾਂ ਤਖਤ ਸਾਹਿਬਾਂ ਦੇ ਹਜ਼ੂਰ (ਪ੍ਰਿਥਮ ਭਗੌਤੀਸਿਮਰਕੈ ਗੁਰੂ ਨਾਨਕ ਲਈ ਧਯਾਇ) ਪੜ੍ਹਦੇ ਹਨ ਹੁਣ ਇਸ ਤੁਕ ਵਿਚ ਭਗੌਤੀ(ਪਦਹੈ) ਅਤੇ ਦੇਵੀਭਾਗਵਤ ਜੋ ਪੰਡਤ ਬਦਬਿਆਸ ਨੇ ਬਨਾਈਹੈਪੁਨਾ ਚੰਡੀ ਪਾਠ ਸੋਇਨਾ ਦੇਵੀ ਦਿਆਂ ਗ੍ਰੰਥਾਂ ਵਿਖੇ ਵਗਵਤੀ ਸ਼ਬਦ ਹੁੰਦਾ ਹੈ ਅਤੇ ਭਗੌਤੀ ਨਹੀ ਅਤੇਨਾਕਿਸੇ ਤਰਾਂ ਦੇ ਮਨ ਮਤ ਦੇ ਭੰਨ ਘੜ ਕਰਨੇ ਨਾਲ ਭਗੌਤੀ ਦਾ ਭਗਵਤੀ ਬਣ ਹੀਸਕਦਾ ਤੇ ਦੂਜਾ ਇਸ ਪਦ ਦਾਐਨਅਰਥਸ੍ਰੀਗੁਰੂ ਅਰਜਨ ਦੇਵ ਜੀ ਨੇ ਸ੍ਰੀ ਸੁਖਮਨੀ ਸਾਹਿਬ ਜੀ ਦੀ ੯ ਅਸ਼ਟਪਦੀ ਅਤੇ ੩ ਪੌੜੀ ਵਿਖੇ ਪ੍ਰਗਟ ਕਰਕੇ ਲਿਖ ਦਿਤਾ ਹੈ ( ਭਗੌਤੀ ਭਗਵੰਤ ਭਗਤ ਕਾ ਰੰਗ ਸਗਲ ਤਿਆਗੇ ਦੁਸ਼ਟ ਕਾ ਸੰਗ) ਸੋ ਗੁਰੂ ਜੀਬਚਨ ਕਰਦੇ ਹਨਭਗਵੰਤ ਜੋ ਅਕਾਲ ਪੁਰਖ ਵਾਹਗੁਰੂਹੈਤਿਸਦੀ ਭਗਤੀਦਾ ਰੰਗ ਜਿਸਨੂੰ ਚੜ੍ਹੇ ਤਿਸਨੂੰ ਭਗੌਤੀ ਕਹੀਦਾ ਹੈ ਪ੍ਰੰਤੂ ਇਹ ਰੰਗ ਤਾ ਚੜ੍ਹਦਾ ਹੈ ਜੋ ਸਭਨਾ ਦੁਸ਼ਟਾਂ ਦਾ ਸੰਗ ਤਿਆਗ ਦੇਵੇ ਯਥਾ ਭਾਈ ਗੁਰ ਦਾਸ ਜੀਦਾ ਵਾਕ ਸੋਈ ਦੁਸ਼ਟ ਦੁਬਾਜਰਾ ਏਕ ਛਡ ਜੋ ਦੂਜਾ ਧਯਾਵੇ ਇਸੀਵਾਸਤੇ ਗੁਰੂਜੀਨੇ ਸ੍ਰੀਗੁਰੂਗ੍ਰੰਥ ਸਾਹਿਬਜੀ ਵਿਖੇ ਬਿਨਾ ਅਕਾਲ ਪੁਰਖਦੀ ਉਪਾਸ਼ਨਾ ਤੇ ਦੂਜਾ ਕੋਈ ਇਤੀ ਹਾਸ ਨਹੀ ਲਿਖਿਯਾ ਤੇ ਜੇ ਕਹੋ ਕਿ ਦਸਮ ਗੁਰੂ ਜੀ ਨੇ ਗ੍ਰੰਥ ਸਾਹਬ ਜੀ ਵਿਖੇ ਅਵਤਾਰਾਂ ਦੇ ਪ੍ਰਸੰਗ ਲਿਖੇ ਹਨ। ਹਾਂ ਠੀਕ ਹੈ ਓਥੇ ਮਹਾਂਰਾਜ ਨੇ ੨੪ ਬੋਧ ਪਾਰਸ ਨਾਥ ਆਦਕਾਂ ਦਾਬੀਸਾਰਾ ਹਾਲ ਕਥਨ ਕੀਤਾ ਹੈ ਅਤੇ੪੦੫ ਚਰਿਤ੍ਰ ਬੀ ਮਜੂਦ ਹੈ ਅਤੇ ਹੀਰ ਰਾਂਝਾ ਸਸੀ ਪੁੰਨੂੰ ਮਿਰਜਾ ਸੈਹਬਾ ਸ਼ੀਰੀ ਫਰਹਾਦ ਅਤੇ ਨੁਰੰਗ ਜੇਬ ਦਾ ਬੀ ਹਾਲ ਹੈ ਜੋ ਜਫਰ ਨਾਂਮਾ ਕਰਕੇ ਪ੍ਰਸਿੱਧ ਹੈ॥

ਸੋ ਆਪ ਦਸਮ ਗੁਰੂ ਜੀ ਦੀ ਬਾਣੀਦੇ ਅੰਤ ਉਤੇ ਫੈਸਲੇ ਦੇਖ ਲਓ ਦ੍ਰਿਸ਼ਟਾਂਤ ਮਾਤ੍ਰ ਦਸ ਦੇਨਾ ਹਾਂ। ਕ੍ਰਿਸ਼ਨਾ ਉਤਾਰ ਦੇ ਸੰਪੂਰਨ ਹੋਨੇ ਪਰ (ਕੌਤਕ ਹੇਤ ਕੀਹ ਕਵਨੈ ਸਤਿ ਸੈਕੀ ਕਥਾ ਇਹ ਪੂਰੀ ਭਈਹੈ)

ਰਾਮਾਇਣ ਦੇ ਅੰਤ ਉਤੇ ( ਸ੍ਰੀਯਾਂ ਪਾਹਗਹੇ ਜਬਕੇ ਤੁਮਰੇ)

ਇਸੀਤਰਾਂ ਸਭਨਾਂ ਅਸਥਾਨਾਂ ਵਿਖੇ ਦੇਖ ਲਓ ਹੁਣ ਜੇ ਕਦੇ

ਆਪਨੂੰ ਖਾਲਸ ਅਰਥਾਤ ਕੇਵਲ ਅਕਾਲ ਪੁਰਖ ਜੀ ਦੀ ਹੀ ਉਪਾਸ਼ਨਾ ਦੇ ਸ਼ਬਦ ਅਤੇ ਸਤਿਗੁਰਾਂ ਦੇ ਅਨਭਵ ਦੇ ਬਚਨ ਸੁਨਾਵਾ ਤਾਂ ਗ੍ਰੰਥ ਬੜ੍ਹ ਜਾਵੇਗਾ ਪ੍ਰੰਤੂ ਆਪ ਨਿਸ਼ਚਾ ਕਰੋ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਅਤੇ ਦਸਮ ਗੁਰੂ ਜੀ ਦਿਆਂ ਬਚਨਾਂ ਵਿਚ ਕਿਧਰੇ ਬੀਬਿਨਾ ਅਕਾਲ ਪੁਰਖ ਵਾਹਗੁਰੂ ਜੀ ਦੇ ਕਿਸੇ ਦੇਵੀ ਦੇਵ ਮਾਨਸੀ ਪੂਜਾਦਾਬਰਨਨ ਨਹੀਂ

ਹਾਂ ਸ੍ਰੀ ਗੁਰੂ ਕਲਗੀ ਧਰ ਜੀਨੇ ਪੰਥ ਉਤੇ ਬੜਾ ਉਪਕਾਰਕੀਤਾ ਜੋ ਕਿ ਅੰਨਜ਼ਮ ਤਾਂ ਦੇ ਪੁਸਤਕਾਂ ਦਾ ਤਰਜਮਾਂ ਕਰਕੇ ਦਸਿਆਂ ਕਿ ਮੇਰਾ ਖਾਲਸਾ ਬ੍ਰਾਹਮਨਾਂ ਪੰਡਤਾਂ ਦੇ ਅਧੀਨ ਨਾ ਹੋਵੇ ਅਤੇ ਕੁਲ ਇਤੀਹਾਸ ਅਪਨੇ ਘਰ ਵਿਚ ਹੀ ਦੇਖ ਲਵੇ ਅਤੇ ਤਨਕ ਮਾਤ੍ਰ ਦੇਵੀ ਦੇ ਪ੍ਰਗਟ ਹੋਣ ਵਾਲੀ ਕਹਾਣੀ ਬੀ ਆਪਨੂੰ ਦਸਦਾ ਹਾਂ ।

ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਜੋਤੀ ਜੋਤ ਸਮਾਵਨਾ ਦਿਲੀ ਵਿਖੇ ਹੋਇਆ ਅਤੇ ( ਧਰਮ ਹੇਤ ਸਾਕਾ ਜਿਨ ਕੀਆ । ਸੀਸ ਦੀਆਂ ਪਰ ਸਿਰਰ ਨ ਦੀਆ ) ਇਸ ਥੀਂ ਉਪਰੰਤ ਜਦ ਸ੍ਰੀ ਗੁਰੂ ਕਲਗੀ ਧਰ ਜੀ ਗੁਰਆਈ ਦੇ ਤਖਤ ਉਤੇ ਸੁਭਾਇ ਮਾਂਨ ਹੋਏ ਇਨੀ ਦਿਨੀ ਜਮਨ ਜੁਲਮ ਅਤ ਅੰਤ ਬਢ ਗਿਜਾ ਸੀ ਤਾਂ ਗੁਰੂ ਜੀ ਨੇ ਵਿਦਿਵਾਂਨ ਬ੍ਰਾਹਮਨ ਅਤੇ ਧਨਾਡ ਸਾਹੂਕਾਰ ਤੇ ਬਾਈ ਧਾਰ ਦੇ ਪਹਾੜੀਏ ਬੀ ਸ੍ਰੀ ਅਨੰਦ ਪੁਰ ਸਾਹਿਬ ਜੀ ਵਿਖੇ ਬੁਲਾਏ ਅਰਥਾਤ ਹਿੰਦੂ ਮਾਤ੍ਰ ਸਭ ਸਦ ਭੇਜੇ ਅਤੇ ਵਡਾ ਭਾਰੀ ਦਰਬਾਰ ਕੀਤਾ ਤਾਂ ਓਸ ਸਮਜ ਦਸਮ ਗੁਰੂ ਜੀ ਨੇ ਸਭਨਾ ਹਿੰਦੂਆਂ ਪ੍ਰਤੀ ਕਹਾ ਕਿ ਦੇਖੋ ਧਰਮ ਦੇ ਵਾਸਤੇ ਸਾਡੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸੀਸ ਦਿਤਾ ਹੈ ਅਤੇ ਹੁਣ ਨੁਰੰਗਜੇਬ ਬਹੁਤ ਹੀ ਹਿੰਦੂਆਂ ਨੂੰ ਦੁਖ ਦੇਣ ਲਗਾ ਹੈ ਅਤੇ ਧੁਆਡੇ ਪਾਸ ਇਸ ਧਰਮ ਦੇ ਬਰੋਧੀ ਦਾ ਕੀ ਉਪਾਉ ਹੈ ਤਾਂ ਬਚਾਰੇ ਪੰਡਤ ਅਤੇ ਸ਼ਾਹੂਕਾਰ ਰਾਜੇ ਬੋਲ ਉਠੇ ਕਿ ਮਹਾਂਰਾਜ ਇਹ ਆਪਨੇ ਜੋ ਬਚਨ ਕੀਤਾ ਹੈ ਸੋ ਇਸ ਕਹਾਵਤ ਵਤ ਹੈ ਜਥਾ ( ਬਾਤ ਬਡੀ ਤੇ ਮੂੰਹ ਛੋਟਾ ) ਸੋ ਅਸੀ ਤਾਂ ਉਸਦੀ ਰੈਯਤ ਹਾਂ ਅਤੇ ਸਾਮਣਾ ਨਹੀਂ

ਕਰ ਸਕਦੇ ਪ੍ਰੰਤੂ ਜੇ ਕਦੇ ਭਗਵਤੀ ਅਰਥਾਤ ਦੇਵੀ ਪ੍ਰਗਟ ਹੋਜਾਵੇ ਤਾਂ ਸਭ ਕਾਰਜ ਰਾਸ ਹੋ ਜਵਾਨਗੇ ਤਾਂ ਪੰਡਤ ਬੋਲ ਉਠੇ ਜਥਾਰਥ ਹੈ ਜਥਾਰਥ ਹੈ।

ਗੁਰੂ ਜੀ ਨੈ ਬਚਨ ਕੀਤਾ ਕੁਝ ਹੌਸਲਾ ਕਰੋ ਅਤੇ ਅਪਨੇ ਬਲ ਨੂੰ ਸੰਭਾਲੋ ਤਾਂ ਸਭੇ ਬੋਲੇ ਹਰੇ ਹਰੇ, ਓਨਾਦਾ ਸਾਹਮਣਾ ਕੌਣ ਕਰ ਸਕਦਾ ਹੈ ਭਗਤੀ ਬਿਨਾ ਸੋ ਆਪ ਦੇਵੀ ਪ੍ਰਗਟ ਕਰੋ ਓੜਕ ਇਹੀ ਫੈਸਲਾ ਹੋਇਆ ਕਿ ਭਗਵਤੀ ਪ੍ਰਗਟ ਕੀਤੀ ਜਾਵੇ ਤਾਂ ਗੁਰੂ ਜੀ ਨੈ ਜਾਣਿਆ ਕਿ ਹੁਣ ਆਂਮ ਰਾਇ ਭਗਵਤੀ ਦੇ ਪ੍ਰਗਟ ਕਰਨ ਦੀ ਹੈ ਤਾਂ ਇਸ ਗਲਦਾ ਪੋਲ ਖੋਲਨ ਲਈ ਸਭਨਾ ਦੀ ਰਾਇ ਮਨਜ਼ੂਰ ਕੀਤੀ, ਜਿਸ ਪਰ ਗੁਰੂ ਜੀ ਨੈ ਕਿਹਾ ਕਿ ਹਛਾ ਭਗਵਤੀ ਦੇ ਪ੍ਰਤਖ ਕਰਨ ਦਾ ਉਪਾਉ ਦਸੋ ਤਾਂ ਪੰਡਤਾਂ ਨੈ ਕਿਹਾ ਕਿ ਮਹਾਂਰਾਜ ਇਸ ਕਾਰਜ ਵਾਸਤੇ ਚੰਗੇ ਚੰਗੇ ਵਿਦਵਾਨ ਪੰਡਤ ਬੁਲਾਓ ਅਤੇ ਚੰਗੇ ਵਿਦਯਵਾਂਨ ਪੰਡਤ ਕਾਸੀ ਕਸ਼ਮੀਰ ਉਜੈਨ ਆਦਕਾ ਨਗਰਾ ਥੀ ਮਿਲਨ ਗੇ। ਓਨਾਂ ਦੇ ਆਉਂਨੇ ਪਰ ਜੋ ਜੋ ਉਹ ਸਮਗਰੀ ਕੈਹਣਗੇ ਮੰਗਾਈ ਜਾਵੇਗੀ ਸੋ ਗੁਰੂ ਜੀ ਨੈ ਕਾਸ਼ੀਓਂ ਕੇਸੋ ਦਾਸ ਬ੍ਰਾਹਮਨ ਕਾਨ ਕੁਬਜ ਅਤੇ ਉਜੈਨੋਂ ਗੌੜ ਜਾਤੀ ਤੇ ਕਸ਼ਮੀਰੋਂ ਦ੍ਰਾਵੜ ਤੇ ਬੁਜ ਵਾੜਿਓ ਸਾਰਸੁਤ ਇਹ ਚਾਰ ਮੁਖੀ ਅਤੇ ਹੋਰ ਇਨ੍ਹਾਂ ਨਾਲ ਦਸ ਦਸ ੧੫-੧੫ ਵਿਦਿਯਾਰਥੀ ਆਏ ਤੇ ਗੁਰੂ ਜੀ ਨੈ ਪੁਛਿਆ ਕਿ ਕਿਤਨੀ ਕੀਮਤ ਅਤੇ ਕਿਆ ਕਿਆ ਸਾਮਗਰੀ ਹੋਨੀ ਚਾਹੀਏ ਤਾਂ ੨ ॥ ਲਖ ਦੀ ਸਾਮਗਰੀ ਘ੍ਰਿਤ ਤਿਲ ਚੰਦਨ ਕਸਤੂਰੀ ਆਦਕ ਸਾਮਾਂਨ ਮੰਗਾਏ ਗਏ ਤੇ ਇਕ ਬਰਸ ਦਾ ਪੂਣ ਹੋਇਆਂ ਤਾਂ ਸੰਮਤ੧੯੫੪ਅਸੂ ਮਹੀਨੇ ਪਹਲੇ ਨਵਰਾਤ੍ਰੇ ਅਗੰਮ ਪੁਰੇ ਚਰਨ ਗੰਗਾ ਦੇ ਕਨਾਰੇ ਸ੍ਰੀ ਅਨੰਦਪੁਰੋ ੧ ਮੀਲ ਦੂਰ ਜੰਗਲ ਵਿਚ ਹਮਨ ਕੁੰਡ ਤਿਆਰ ਕਰਾਇਆ ਗਿਤਾ ਅਤੇ ਹਮਨ ਕੁੰਡ ਦੀ ਸਾਮਗ੍ਰੀ ਮੰਗਾਈ ਗਈ।ਜਿਸਦੇ ਚਿੰਨਜ ਹੁਣ ਤਕ ਮਜੂਦ ਹੈਨ ਉਪਰੰਤ ਇਹ ਚਾਰੇ ਬ੍ਰਾਹਮਨ ਅਪਨੇ ਸ਼ਾਸਤ੍ਰ ਜਾ ਬੁਧੀ ਮੂਜਬ ਹਮਨ ਕਰਦੇ ਰਹੇ ਅਤੇ ਗੁਰੂ ਜੀ ਭੀ ਸੁਬਾ ਸ਼ਾਮ ਦੋਨੋ ਵੇਲੇ ਆਕੇ

ਦੇਖ ਜਾਇਆ ਕਰਨ ਜਦੋਂ ਚੇਤ੍ਰ ਦੇ ਨਵਰਾਤ੍ਰਿਆਂਦੀ ਛਠ ਆਈ ਤਾਂ ਗੁਰੂ ਜੀ ਨੇ ਪੰਡਤਾਂ ਪਾਸੋ ਪੁਛਿਆ ਕਿ ਪੰਡਤ ਜੀ ਦਸੋ ਜੋ ਭਗਵਤੀ ਦੀ ਕਿਆ ਆਗਿਆ ਹੈ ਤਾਂ ਪੰਡਤਾ ਕਿਹਾ ਮਹਾਂਰਾਜ ਕਲ ਸਤਮੀ ਦੀ ਰਾਤ੍ਰੀ ਨੂੰ ਮਹਾਕਾਲੀ ਦਾ ਦ੍ਰਿਸਟਾਂਤ ਜਰੂਰ ਹੋਵੇਗਾ ਕਿਉਕੇ ਅਸੀਂ ਅਥਾਹਨ ਕਰ ਰਹੇ ਹਾਂ।

ਹੁਣ ਸਤਮੀ ਵੀ ਆਈ ਤਾਂ ਗੁਰੂ ਜੀਨੇ ਅਗਲੇ ਦਿਨ ਫਿਰ ਪੁਛਿਆ ਤਾਂ ਪੰਡਿਤਾ ਕਿਹਾ ਮਹਾਰਾਜ ਸੁਤੰਤ੍ਰ ਅਸਥਾਨ ਹੋਣਾ ਚਾ-ਹੀਏ ॥

ਗੁਰੂ ਜੀ ਨੇ ਬਚਨ ਕੀਤਾ ਕਿ ਤੁਹਾਡੀ ਮਰਜੀ ਜੇੜ੍ਹਾ ਸਤੰਤ੍ਰ ਅਸਥਾਂਨ ਦੇਖੋ ਤਾਲਾਸ਼ ਕਰ ਲਓ ॥

ਤਾਂ ਪੰਡਤਾਂ ਨੇ ਨੈਨਾ ਦੇਵੀ ਦਾ ਪਹਾੜ ਜੋ ਕਿ ਅਗੰਮ ਪੁਰੋਂ ੫ ਕੋਸ ਤੇ ੩ ਕੋਸ ਚੜ੍ਹਾਈ ਅਰਥਾਤ ੮ ਕੋਸ ਥੀ ਤੇ ਆਨੰਦ ਪੁਰ ਸਾਹਿਬ ਥੀ ੭ ਕੋਸ ਹੈ ਇਹ ਪਹਾੜ ੨੫ ਕੋਸ ਲੰਮਾਂ ਤੇ ੧੬ ਕੋਸ ਚੌੜਾਈ ਵਿਚ ਨੈਨਾ ਦੇਵੀ ਨਾਂਮ ਤੇ ਪ੍ਰਸਿਧ ਹੈ ॥

ਇਥੇ ਪੰਡਤਾ ਨੇ ਹਮਨ ਕੁੰਡ ਬਨਾਇਆ ਅਤੇ ਗੁਰੂ ਜੀ ਨੇ ਕੁਲ ਸਾਮਗਰੀ ਭਾਰ ਬਰ ਦਾਰੀਆਂ ਤੇ ਲਦਾਕੇ ਪੁਚਾ ਦਿਤੀ।

ਅਤੇ ਆਪ ਬੀ ਸਿੰਘਾਂ ਸਮੇਤ ਗੁਰੂ ਜੀ ਨੇ ਖੇਮੇ ਜਾਲਾਏ ਤੇ ਜਦੋਂ ਹਮਨ ਕਰਦਿਆਂ ਛੇ ਮਹੀਨੇ ਗੁਜਰੇ ਤੇ ਮੁੜ ਚੇਤ੍ਰ ਦੇ ਨਵਰਾਤ੍ਰੇ ਆਏ ਤਾਂ ਫੇਰ ਗੁਰੂ ਜੀ ਨੇ ਮੁਖੀਏ ਪੰਡਤ ਕੇਸ਼ਵ ਦਾਸ ਨੂੰ ਪੁਛਿਆ ਕਿ ਪੰਡਤ ਜੀ ਦਸੋਂ ਤਾਂ ਪੰਡਤਾਂ ਕਿਹਾ ਮਹਾਰਾਜ ਸਗਨ ਬਹੁਤ ਸੁਧ ਹੁੰਦੇ ਹਨ ਸਾਹਿਬ ਜੀ ਨੇ ਬਚਨ ਕੀਤਾ ਕਿ ਹਛਾ ਛੇ ਮਹੀਨੇ ਤਾਂ ਗੁਜਰ ਗਏ ਹਨ ਅਤੇ ਹੁਣ ਤਕ ਕੁਝ ਨਹੀਂ ਬਣਿਆਂ ਪੰਡਤ ਨੇ ਕਿਹਾ ਮਹਾਰਾਜ ਭਗਵਤੀ ਸਭੇ ਕਾਰਜ ਕਰੇਗੀ ਬਸ ਇਸੇ ਤਰਾਂ ਹਮਨ ਕਰਦਿਆਂ ਕਰਦਿਆਂ ਮੁੜ ਅਸੂ ਮਹੀਨਾ ਆਇਆ ਇਸ ਸਮੇ ਗੁਰੂ ਜੀਨੇ ਛਠ ਦੇ ਦਿਨ ਫਿਰ ਸਦ ਕੇ ਮਿਸ਼ਰਾਂ ਨੂੰ ਪੁਛਿਆਂ ਤਾਂ ਕਿਹਾ ਮਹਾਂਰਾਜ ਸਪਤਮੀ ਨੂੰ ਭਗਵਤੀ ਜੀ ਦੀ ਆਗਿਆ ਹੋਵੇਗੀ ਸੋ ਆਪਦੇ ਪਾਸ ਪ੍ਰਾਰਥਨਾ ਕਰਾਂਗੇ ਇਤਨਾ ਬਚਨ ਕਹਕੇ ਪੰਡਤ

ਜੀ ਪੰਡਤੀ ਜਾ ਰਲੇ ਅਤੇ ਸਭਨਾ ਨੂੰ ਕਿਹੋ ਸੁ ਕਿ ਦੇਵੀ ਤਾਂ ਪ੍ਰਗਟ ਹੁੰਦੀ ਨਹੀਂ ਅਤੇ ਗੁਰੂ ਜੀ ਸਭ ਕੁਝ ਜਾਣਦੇ ਹਨ ਹੁਨ ਕੋਈ ਐਸਾ ਜਤਨ ਕਰੋ ਜਿਸਤੇ ਅਸੀ ਭੀ ਸਾਲ ਦੀ ਖਾਈ ਪਚਾਈ ਕਰੀਏ ਅਤੇ ਭਗਵਤੀ ਦਾ ਭੀ ਪ੍ਰਤਾਪ ਬਣਿਆ ਰਹੇ ਤੇ ਗੁਰੂ ਜੀ ਨੂੰ ਅ-ਪਨੀ ਹੀ ਕਮਜੋਰੀ ਮਾਲੂਮ ਹੋਵੇ ॥

ਇਹ ਸੋਚਕੇ ਚਵਾਂ ਹੀ ਪੰਡਤਾ ਨੇ ਸਲਾਹ ਕੀਤੀ ਕਿ ਗੁਰੂ ਜੀ ਨੂੰ ਕਹੋ ਕਿ ਅਜ ਭਗਵਤੀ ਆਪਦੀ ਸੇਵਾ ਪਰ ਬੜੀ ਪ੍ਰਸੰਨ ਹੋਈ ਹੈ ਅਤੇ ਆਪਦੇ ਸਭੇ ਕਾਰਜ ਪੂਰਨ ਕਰੇਗੀ ਪਰੰਤੂ ਆਪ ਦੁਰਗਾ ਦੀ ਬਲੀ ਵਾਸਤੇ ਅਪਨਾ ਜੇਸ਼ਟ ਅਰਥਾਤ ਬਡਾ ਪੁਤ੍ਰ ਦੇਓ ਤਾਂ ਗੁਰੂ ਜੀ ਨੇ ਜਾਣਿਆ ਕਿ ਇਨਾਂ ਨੇ ਇਹੋ ਫਰੇਬ ਕੀਤਾ ਹੈ ਅਤੇ ਇਹੁ ਸ੍ਰੀ ਗੁਰੂ ਨਾਨਕ ਜੀ ਦਾ ਘਰ ਹੈ ( ਜਿਥੇ ਸਚੋ ਹੀ ਸਚੁ ਨਿਬੜੇ ਚੁਣ ਵਖ ਕਢੇ ਜਜ ਮਾਲਿਆ) ॥

ਤਾਂ ਗੁਰੂ ਜੀ ਨੇ ਪੁਛਿਆ ਪੰਡਤ ਜੀ ਪ੍ਰਥਮੇ ਤਾਂ ਦੇਵੀ ਜਾ ਦੇਵਤੇ ਦਾ ਮਾਂਸ ਮਧ ਆਦਕ ਅਹਾਰ ਹੀ ਨਹੀ ਹੋ ਸਕਦਾ ਫਿਰ ਆਤਮ ਘਾਤ ਕਰਨਾ ਮਹਾਂ ਅਸੁਰਾਂ ਦਾ ਧਰਮ ਹੈ ਕਿੰਉਕੇ ਦੇਵਤੇ ਅਤੇ ਰਾਛਸ ਕੇਵਲਅਹਾਰਦਾਹੀ ਭੇਦ ਹੈ ਅਸੁਰੀਸੰਪ੍ਦਾ ਵਾਲਾ ਦੈਂਤ ਅਤੇ ਦੈਵੀ ਸੰਪ੍ਦਾ ਵਾਲਾ ਦੇਵਤਾਂ ਸੋ ਇਹ ਜੋਗ ਨਹੀਂ ਪਰੰਤੂ ਆਪ ਪੰਡਤ ਹੋ ਅਤੇ ਆਪ ਇਸ ਵਿਹਾਰ ਦੇ ਕਰਤਾ ਹੋ ਕਹੋ ਕਿ ਮੇਰਾ ਜੇਸ਼ਟ ਪੁਤ੍ਰ ਬਲੀ ਵਾਸਤੇ ਕਿੰਉਂ ?ਤਾਂ ਪੰਡਤਾਂ ਕਿਹਾ ਮਹਾਰਾਜ ਆ-ਪਦੀ ਕੁਲ ਉਤਮ ਹੈ, ਇਹ ਸੁਨਕੇ ਗੁਰੂ ਜੀਨੈ ਬਚਨ ਕੀਤਾ॥

ਦੋਹਰਾ॥ ਬਿਪ੍ਰ ਸਮਜਾਂ ਜਗਤ ਮੈ ਉੱਤਮ ਤਨ ਨਹੀ ਕੋਇ ॥
ਪ੍ਰਗਟ ਹੋਇ ਦੁਰਗਾਂ ਜਬੈ ਬਲੀ ਦੇਹੁ ਇਕ ਸੋਇ ॥

ਭਾਵ ਇਹ ਹੈ ਕਿ ਬ੍ਰਾਹਮਨ ਦੇ ਤੁਲ ਕੋਈ ਉਤਮ ਨਹੀਂ ਹੈ ਅਤੇ ਜਦੋਂ ਭਗਵਤੀ ਪ੍ਰਗਟ ਹੋਵੇਗੀ ਤਾਂ ਅਸੀ ਹਮਨ ਕੁੰਡ ਦੇ ਪਾਸ ਹੀ ਸ੍ਰੀ ਸਾਹਿਬ ਖੈਂਚਕਰ ਖੜੇ ਹੋ ਮਾਂਗੇ ਤੁਸੀ ਭਗਵਤੀ ਦੇ ਪ੍ਰਗਟ ਹੋਣਦੇ ਸਮਯ ਇਸ਼ਾਰਾ ਕਰਨਾ ਅਸੀ ਉਸੀ ਵਕਤ ਤੁਹਾਡੇ ਵਿਚੋਂ ਇਕ ਪੰਡਤ ਨੂੰ ਝਟਕ ਕੇ ਭਗਵਤੀ ਦੀ ਬਲੀ ਕਰ ਦੇਵਾਂਗੇ ਗੁਰੂ

ਜੀ ਦਾ ਇਹ ਬਚਨ ਸੁਣਕੇ ਪੰਡਤਾ ਨੂੰ ਪੈਗਈ ਆਪੋ ਆਪਣੀ ਸੋ ਕੇਸ਼ਵ ਜੀ ਤਾਂ ਸਨਾਨ ਕਰਨ ਗਏ ਅਜੇ ਤਕ ਨਹੀ ਬੌਹੜੇ ਤੇ ਕਸ਼-ਮੀਰੀ ਮਹਾਰਾਜ ਪੇਟ ਦੇ ਦਰਦ ਦਾ ਅਲਾਜ ਕਰਨ ਗਏ ਮੁੜ ਬਟੀ ਨਾ ਬਾਹੀ। ਉਜੈਨੀ ਸੁਚੇਤੇ ਹੋਣ ਦੇ ਬਹਾਨੇ ਖਿਸਕੇ ਚੌਥਾਬੁਜ ਵਾੜੀਆਂ ਸਾਰਸੁਤ ਜਿਸਦਾ ਨਗਰ ਸ੍ਰੀ ਆਨੰਦ ਪੁਰੋਂ ਕੋਈ ੨੦ ਕੋਸ ਹੈ ਕਿਥੇ ਜਾਂਦਾ ਅਤੇ ਬ੍ਰਿਧ ਸਰੀਰ ਸੀ, ਸੋ ਸੰਧਯਾ ਸਮਯ ਗੁਰੂ ਜੀ ਦੇ ਬੁਲਾਣੇ ਪਰ ਹਜ਼ੂਰ ਆਇਆ ਪੁਛਿਆ ਕਿ ਪੰਡਤਜੀ ਕਿਆ ਹਾਲ ਹੈ। ਤਾਂ ਇਸ ਬਿਚਾਰੇ ਨੇ ਸਭ ਉਤਲਾ ਸਲਾ ਨਾਮਾ ਸੁਣਾ ਦਿਤਾ, ਗੁਰੂ ਜੀ ਨੇ ਇਸ ਦਾ ਸਚ ਸੁਣਕੇ ਬਚਨ ਕੀਤਾ ਕਿ ਸਾਰਸੁਤ ਖਾਲਸੇ ਕੀ ਜੁਗਤ ਖਾਲਸੇ ਕਾ ਦਰਬੇਸ਼ ਰਹੇ ਕਾਹੂ ਭੇਸ॥

ਬਸ ਕੁਲ ਸਾਮਗਰੀ ਹਮਨ ਵਿਚ ਹਮਨ ਕਰਕੇ ਸ੍ਰੀ ਅਨੰਦ ਪੁਰ ਆਏ ਦੀਵਾਨ ਲਗਾਇਆ ਸੰਗਤਾਂ ਹੁਮਹੁਮਾ ਕੇ ਦਰਸ਼ਨ ਨੂੰ ਆਈਆਂ ਅਤੇ ਪੁਛਿਆ ਕਿ ਸਚੇ ਪਾਤਸ਼ਾਹ ਭਗਵਤੀ ਪ੍ਰਗਟ ਹੋਈ ਤਾਂ ਗੁਰੂ ਜੀ ਨੇ ਮਿਆਨੋਂ ਸ੍ਰੀ ਸਾਹਿਬ ਖੇਂਚ ਕੇ ਤੇ ਮੁਖਾਰ ਬਿੰਦਥੀਂ ਬੜੇ ਉਚਿਆਂ ਇਹ ਬਚਨ ਕੀਤਾ॥

ਪ੍ਰਗਟ ਚੰਡਕਾ ਖੰਡਕਾ ਦੁਸ਼ਟ ਦਮਨੀ ॥ ਦਰੇ ਦੁਸ਼ਟ ਦੋਖੀ ਇਹਿ ਜ੍ਵਾਲ ਬਮਨੀ ॥ ਰਹੇ ਮਿਆਨ ਮਧਿ ਸਮਯ ਦੁਸ਼ਟ ਘਾਵੇ ॥ ਇਹੀ ਰੂਪ ਜ੍ਵਾਲਾ ਭਵਾਨੀ ਕਹਾਵੇ ॥

ਪਸ ਇਹ ਬਚਨ ਕਰਕੇ ਸੰਗਤ ਨੂੰ ਦਸਿਆ ਕਿ ਉਹ ਜੋ ਹਿੰਦੂਆਂ ਦਾ ਬਲ ਸੀ ਸੋ ਅਸਾਂਦੇਖ ਲਿਆ ਹੈ ਅਤੇ ਇਹੋ ਦੇਵੀ ਹੈ ਜਿਸਦਾ ਮਿਆਨ ਦੇ ਮਧਯ ਵਾਸਾ ਹੈ ਅਤੇ ਸਮਯ ਆਨ ਬਨੇ ਉਤੇ ਦੁਸ਼ਟਾਂ ਦਾ ਨਾਸ ਇਹੋ ਹੀ ਕਰਨੇ ਵਾਲੀ ਹੈ ਇਹ ਪ੍ਰਸੰਗ ਭਾਵੇਂ ਬਡੇ ਬਿਸਤਾਰ ਨਾਲ ਹੈ ਪਰੰਤੂ ਇਥੇ ਮਾਨਿੰਦ ਦਾਨੇ ਦੇਗਦੇ ਲਿਖ ਕੇ ਓਨਾਂ ਮਹਾਤਮਾਂ ਦੀ ਭੇਟ ਕੀਤਾ ਹੈ ਜੋੜੇ ਇਹ ਸਮਝਦੇ ਅਤੇ ਕਹਿੰਦੇ ਹਨ ਕਿ ਗੁਰੂ ਜੀ ਨੇ ਭਗਵਤੀ ਪ੍ਰਗਟ ਕਰਕੇ ਵਰ ਲੈਕੇ ਖ਼ਾਲਸਾ ਪੰਥ ਸਾਜਿਆ ਹੈ॥

ਸੋ ਖ਼ਾਲਸਾ ਸ਼ਬਦ ਥੀਂ ਹੀ ਸਿਧ ਹੁੰਦਾ ਹੈ ਕਿ ਖ਼ਾਲਸਾ ਓਹਚੀਜ਼

ਹੁੰਦੀ ਹੈ ਜੋ ਖ਼ਾਸ ਸ਼ਹਨਸ਼ਾਹ ਪਾਤਸ਼ਾਹ ਦੀ ਨਿਜ ਦੀ ਜੈਦਾਤ ਹੋਵੇ ਜੈਸੇ ਵਰਤਮਾਨ ਰਾਜ ਸਮਜ ਵਿਖੇ ਜੋ ਜ਼ਮੀਨ ਦਾ ਮਾਮਲਾ ਹੈ ਇਸ ਵਿਚੋਂ ਖਰਚ ਕਢਕੇ (ਜਿਹਾ ਕਿ ਅਡ ਅਡ ਮਹਕਮਿਆਂ ਅਤੇ ਇਸਤੋ ਸ੍ਵਾਇ ਫੌਜਾਂ ਨੂੰ ਤਨਖਾਹ ਦਿਤੀ ਜਾਂਦੀ ਹੈ) ਜੋ ਰਕਮ ਖਾਸ ਪਾਤਸਾਹੀ ਖਜ਼ਾਨੇ ਵਿਚ ਦਾਖਲ ਹੋਵੇ ਸੋ ਖਾਲਸਾ ਹੈ। ਸੋ ਜੋ ਸ਼ਾਹੀ ਖ਼ਜ਼ਾਨਾ ਹੋਵੇ ਓਸਨੂੰ ਖ਼ਾਲਸ ਕਹਿੰਦੇ ਹਨ ਅਤੇ ਗੁਰੂ ਜੀ ਨੇ ਇਸੀ ਵਾਸਤੇ ਇਸ ਪੰਥ ਦਾ ਨਾਮ ਖਾਲਸਾ ਰਖਿਆ ਯਾਨੇ ਵਾਹਗੁਰੂ ਜੀ ਕਾ ਖਾਲਸਾ ਸ੍ਰੀ ਵਾਹਗੁਰੂ ਜੀ ਕੀ ਫਤਹ ਗਜਾਈ ਸੋ ਇਸ ਕਥਨ ਥੀਂ ਖੁਦ ਮਾਲੂਮ ਹੁੰਦਾ ਹੈ ਕਿ ਇਹ ਪੰਥ ਅਰਥਾਤ ਖਾਲਸਾ ਵਾਹ ਗੁਰੂ ਜੀ ਦਾ ਹੈ ॥

ਤੇ ਜੇਕਰ ਦੇਵੀ ਦੇ ਵਰ ਕਰਕੇ ਖਾਲਸਾ ਹੁੰਦਾ ਤਾਂ ਮਹਾਰਾਜ ਇਉਂ ਲਿਖਦੇ ਕਿ ਖਾਲਸਾ ਦੇਵੀ ਦਾ ਦੇਵੀ ਕੀਜੈ, ਸੋ ਖਾਲਸਾ ਜੀ ਇਨ੍ਹਾਂ ਅੰਨਜ ਮਤਾਂ ਦਿਆਂ ਦਬ ਦਬਾਵਾ ਥੀਂ ਬਚੋ ਅਤੇ ਗੁਰੁ ਬਾਨੀ ਦਾ ਬਿਚਾਰ ਕਰੋ ਤੇ ਵਾਹਗੁਰੂ ਜੀ ਕਾ ਖਾਲਸਾ ਸਜੋ ॥

ਸੋ ਗੁਰੂ ਜੀ ਅਕਾਲਪੁਰਖ ਜੀ ਦੇ ਪੁਤ੍ਰ ਅਤੇ ਅਕਾਲ ਪੁਰਖ ਦੀ ਸ਼ਗਤੀ ਕੁਦਰਤ ਜਾਂ ਮਹਾਂ ਮਾਇਆ ਜਿਸ ਪਰਮ ਸ਼ਗਤੀ ਦੁਆਰਾ ਅਨੇਕਾਂ ਦੇਵੀਆਂ ਦੇਵਤੇ ਮਾਨੁਖ ਦੈਂਤ ਪਸ਼ੂ ਪੰਛੀ ( ਅਰਥਾਤ ) ਚਾਰੇ ਖਾਨੀਆਂ ਜਿਨਾਂ ਦੁਆਰਾ ਸ੍ਰਿਸ਼ਟੀਦੀ ਅਧਭੁਤ ਬਿਅੰਤਰਚਨਾ ਰੰਗਾ ਰੰਗਦੀ ਦ੍ਰਿਸ਼ਟੀ ਆ ਰਹੀ ਹੈ ਗੁਰੂ ਜੀ ਨੇ ਓਸੇ ਦੀ ਮਹਿਮਾਂ ਅਤੇ ਉਪਾਸ਼ਨਾ ਕੀਤੀ ਹੈ ਹੋਰ ਕਿਸੇ ਪਾਖਾਨ ਜਾਂ ਪ੍ਰਿਤਮਾਂ ਮੂਰਤੀ ਦੀ ਪੂਜਾ ਨਹੀਂ ਕੀਤੀ ਸੋ ਦਸਾਂ ਹੀ ਗੁਰੂਆਂ ਦਾ ਸਿਧਾਂਤ ਬਾਣੀਵਿਚੋ ਪ੍ਰਗਟ ਹੁੰਦਾ ਹੈ ॥

ਪਖਾਨ ਪੂਜ ਹੌਂ ਨਹੀਂ—ਅਥਵਾ ਬੁਤ ਪੂਜ ਪੂਜਹਿੰਦੂ ਮੂਏਤੁਰਕ ਮੂਏ ਸਿਰ ਨਿਜਾਈ। ਹਾਂ ਪ੍ਰਮ ਸ਼ਗਤੀ ਕੁਦਰਤ ਦੀ ਉਪਾਸ਼ਨਾ ਕੀਤੀ ਹੈ ਜਥਾ ਮਹਾਕਾਲ ਕਾਲਕਾ ਅਰਾਧੀ) ਪੁਨਾ ਸਚੀ ਤੇਰੀ ਕੁਦਰਤ ਸਚੇ ਪਾਤਸਾਹ

(ਹੋਰ ) ਮਹਾ ਮਾਇਆ ਹੈ ਤਾਕੀ ਛਾਇਆ ॥

ਇਨ੍ਹਾਂ ਬਚਨਾ ਦੁਆਰਾ ਸਿੱਧ ਹੋਇਆ ਕਿ ਗੁਰੂ ਜੀ ਕੇਵਲ ਈਸ਼ਰੀ ਤਾਕਤ ਪੁਨਾ ਕੁਦਰਤ ਦੇ ਉਪਾਸ਼ਕ ਹਨ ਹੋਰ ਕਿਸੇ ਦੇਵੀ ਦੇਵਤੇ ਦੀ ਪੂਜਾ ਨਹੀ ਕੀਤੀ। ਅਤੇ ਨਾ ਕਿਸੇ ਦੇਵੀ ਦੇਵਤੇਦੇਬਰ ਨਾਲਇਹ ਪੰਥ ਰਚਿਆ ਬਲਕੇ ਗੁਰੂ ਜੀ ਇੰਉ ਕਥਨ ਕਰਦੇ ਹਨ। (ਦੁਹੂੰ ਪੰਥ ਮੇ ਕਪਟ ਵਿਦਿਆ ਚਲਾਨੀ ਬਹੁਰ ਤੀਸਰੋ ਪੰਥ ਕੀਜੈ ਪ੍ਰਧਾਨੀ) ॥

ਇਹ ਪ੍ਰਸੰਗ ਓਨਾ ਸਜਨਾਂ ਦੀ ਭੇਟਾ ਹੈ ਜਿਨਾ ਨੈ ਇਹ ਸਮਝ ਛੱਡਿਆ ਹੈ ਅੰਨਯ ਮਤੀਆਂ ਦੇ ਕਹੇ ਕਹਾਏ ਅਤੇ ਗੁਰੂ ਜੀ ਦੀ ਬਾਣੀ ਦਾ ਬਿਚਾਰ ਨਹੀ ਕੀਤਾ ਸੋ ਉਹ ਮਹਾਤਮਾਂ ਗੁਰੂ ਜੀਦੀ ਬਾਣੀ ਨੂੰ ਵਿਚਾਰ ਕੇ ਅਤੇ ਗੁਰੂ ਜੀ ਦਿਆਂ ਉਪਦੇਸ਼ਾ ਨੂੰ ਮਨ ਧਾਰਕੇ ਇਸ ਅਸਾਰ ਤੇ ਸੰਸਾਰ ਤੇ ਕਰਤਾਰ ਦਾ ਨਾਂਮ ਉਚਾਰਕੇ ਪਾਰ ਉਤਰਨ ਤੇ ਸਚੇ ਖਾਲਸਾ ਸਜਕੇ ਗੁਰੂ ਜੀ ਦੇ ਬਚਨ ਅਨੁ-ਸਾਰ ਪ੍ਰਧਾਨਤਾ ਨੂੰ ਪ੍ਰਾਪਤ ਹੋਣ

## ਅੰਮ੍ਰਿਤ ਪ੍ਰਕਾਸ

ਇਹ ਉਹ ਕਾਰਜ ਹੈ ਜਿਸਦਿਆਂ ਧਾਰਨ ਕੀਤਆਂ ( ਅਰਥਾਤ ਅੰਮ੍ਰਿਤ ਛਕਿਆ ਛੱਤ੍ਰੀ ਸੋਢ ਬੰਸ ਖਾਲਸਾ ਬਣ ਜਾਈਦਾ ਹੈ ਅਤੇ ਕੁਦਰਤੀ ਨੂਰ ਅੰਮ੍ਰਿਤ ਦੇ ਛਕਦਿਆਂ ਸਾਰ ਚੇਹਰੇ ਤੇ ਆਨ ਬਰਾਜਦਾ ਹੈ ਤੇ ਚਾਰ ਬਰਨ ਕੇ ਏਕੋ ਭਾਈ ਬਨਕੇ ਖਾਨ ਪਾਨ ਖਾਲਸਾ ਜੀ ਨਾਲ ਹੁੰਦਾ ਹੈ। ਇਹ ਕਾਰਜ ਪਹਲੇ ਸ੍ਰੀ ਗੁਰੂ ਕਲਗੀ ਧਰ ਜੀ ਮਹਾਂਰਾਜ ਨੇ ਸ੍ਰੀ ਆਨੰਦਪੁਰ ਸਾਹਿਬ ਜੀ ਪ੍ਰਸਿਧ ਅਸਥਾਂਨ ਗੁਰਦੁਆਰਾ ਸ੍ਰੀ ਕੇਸਗੜ ਸਾਹਿਬ ਜੀ ਵਿਖੇ ਬੜਾ ਭਾਰੀ ਦੀਵਾਂਨ ਅਤੇ ਕੌਤਕ ਕਰਕੇ ਖੰਡਿਓਂ ਤਿਖੀ ਤੇ ਬਾਲੋਂ ਨਿਕੀ ਪਰਖ ਕੇ ਤੰਬੂ ਲਗਾਕੇ ਭਾਣੇ ਦੇ ਬਕਰੇ ਅੰਦਰ ਬਨਾਕੇ ਸ੍ਰੀ ਸਾਹਿਬ ਸਜੇ *ਕਰ ਕੰਜ ਮੇਂ ਪਕੜਕਰ ਸ੍ਰੀ ਗੁਰੂ ਕਲਗੀਧਰ ਭਿਆਨਕ ਸਰੂਪ ਧਾਰਨ ਕਰਕੇ ਦੀਵਾਂਨ ਵਿਚ ਬਚਨ ਕੀਤਾ ਕਿ ਕੋਈ ਸੀਸ ਦੇਓ ਤਾਂ ਪ੍ਰਥਮੇ ਭਾਈ ਸਾਹਿਬ ਭਾਈ ਹਿੰਮਤ ਸਿੰਘਜੀ ਪ੍ਰਗਟੇ ਗੁਰੂਜੀ ਪਕੜਕੇ

*ਹਾਥ ਮੇਂ

ਤੰਬੂਦੇ ਅੰਦਰ ਲੈਗਏ ਅਤੇ ਪਲੰਘ ਉਤੇ ਜਾ ਬੈਠਾਇਆ ਅਤੇਬੜਾ ਸੁੰਦਰ ਪੁਸ਼ਾਕਾ ਪਹਰਨ ਵਾਸਤੇ ਦਿਤਾ ਤੇ ਬਕਰਾ ਝਟਕਾ ਦਿਤਾ ਖੂੰਨ ਨਾਲ ਸ੍ਰੀ ਸਾਹਿਬ ਖੂਬ ਤਰ ਬਤਰ ਕਰਕੇ ਤੰਬੂ ਥੀਂ ਬਾਹਰ ਆਏ ਫੇਰ ਬਚਨ ਕੀਤਾ ਕੀ ਕਿ ਕੋਈ ਸਿਖ ਸੀਸ ਦੇਵੇ ਫੇਰ ਦਯਾ ਸਿੰਘ ਜੀਦਾ ਪ੍ਰਕਾਸ਼ਹੋਇਆ ਇਸੇ ਤਰਾਂ ਪੰਜ ਵਾਰੀ ਨਿਕਲੇ ਅਤੇ ਧਰਮ ਸਿੰਘਜੀ, ਸਾਹਿਬ ਸਿੰਘਜੀ, ਮੋਹਕਮ ਸਿੰਘਜੀ, ਸਜਾਏ ਤੇ ਮਸੰਦਤੇ ਪੰਥੀ ਪਰਾਲੀ ਕੇਵਲ ਖਾਂਨ ਪੀਨ ਦੀ ਸਿਖੀਨੇ ਸਿਦਕ ਹਾਰ ਦਿਤਾ ਇਨ੍ਹਾਂ ਪੰਜਾਂ ਨੂੰ ਆਪਨੇ ਤੁਲਜਬਠਾਕੇ ਅੰਮ੍ਰਤ ਤਿਆਰ ਕੀਤਾ ਪਹਲੇ ਆਪਇਨਾਂਪੰਜਾਂ ਭੁਜੰਗੀਆਂਨੂੰਛਕਾਇਕੇਤੇਪਿਛੋਇਨਾਂ ਪਾਸੋਂ ਆਪ ਛਕਿਆ (ਵਾਹਵਾਹਗੁਰਗੋਬਿੰਦਸਿੰਘਆਪੇਗੁਰ ਚੇਲਾ) ਸੋ ਖਾਲਸਾ ਜੀ ਇਸ ਪ੍ਰਸੰਗ ਥੀਂ ਆਪ ਵਿਚਾਰ ਸਕਦੇ ਹੋ ਕਿਗੁਰੂ ਜੀਨੇ ਪੰਥ ਦੀ ਪ੍ਰੀਖਜ਼ਾ ਕੀਤੀਅਤੇ ਪੰਜ ਭੁਜੰਗੀ ਨਿਕਲੇ ਜਿਨਾਨੂੰ ਇਸ ਸਿਦਕ ਭਰੋਸੇ ਬਦਲੇ ਪਿਆਰਿਆਂਦਾ ਖਤਾਬ ਹਜੂਰੋਂ ਪ੍ਰਦਾਨ ਹੋਇਆ ਏਸੇ ਕਰਕੇ ਅਜ ਤਕਤਖਤਾ ਗੁਰਦੁਆਰਿਆਂ ਧਰਮਸਾਲਾ ਵਿਖੇ ਪਹਲੇ ਪੰਜਾਂ ਪਿਆਰਿਆਂ ਦੇ ਕੜਾਹ ਪ੍ਰਸਾਦਿ ਦਾਗਵਾ ਨਿਕਲਦਾ ਹੈ ਹੇ ਸਿੰਘ ਸਾਹਿਬਾਨ ਇਹ ਅੰਮ੍ਰਤ ਆਪਨੂੰਸੀਸ ਭੇਟ ਬਦਲੇ ਮਿਲਜਾ ਹੈ ਇਸ ਅੰਮ੍ਰਤਨੂੰ ਪਾਨ ਕਰੋ ਜਥਾ (ਪੀਵਹੁ ਪਾਹੁਲ ਖੰਡ ਧਾਰ ਹੋਇ ਜਨਮ ਸੁਹੇਲਾ) ਪਰੰਤੂ ਰਹਤ ਬਬੇਕ ਪੰਜਾ ਕਕਾਰਾਦੀ ਮ੍ਰਜਾਦਾ ਸਰੀਰ ਪਰਧਾਰਨ ਕਰੋ ਅਤੇ ਅਕਾਲਪੁਰਖ ਦੀ ਉਪਾਸ਼ਨਾ ਹਿਰਦੇ ਵਿਖੇ ਧਾਰਨ ਕਰੋ ਕਿਸੇ ਗੋਰ ਮੜੀ ਮਠ ਭੇਖ ਬਰਨ ਪਾਖਾਨ ਦੇਵੀ ਦੇਵਤੇ ਕੀ ਓਟ ਨਾ ਰਖੋ ਕੇਵਲਵਾਹਗੁਰੂ ਜੀਕਾ ਖਾਂਲਸਾਬਨਕੇ ਅੰਮ੍ਰਤ ਦੇ ਅਧਕਾਰੀ ਬਨੋਂ।

ਅਜ ਕਲਇਸ ਅੰਮ੍ਰਤ ਕਾਰਜਨੂੰ ਮਨ ਮਤੀਆਂ ਲੋਕਾਂ ਨੇ ਬਿਗਾੜ ਛਡਿਆਹੈ ਅਤੇ ਆਪਨੀਅਪਨੀਮਨਮਤਅਨੁਸਾਰ ਅੰਮ੍ਰਤਛਕਾਉਂਦੇ ਹਨ ਕਿਧਰੇ ਲੰਗੋਟੀਏ ਅਰਥਾਤ ਨਿਰਮਲੇ ਵਕਤਅੰਮ੍ਰਤਛਕਾਵਨੇ ਦੇ ਭਗਵੇ ਉਤਾਰ ਅਤੇ ਕਛੈਹਰਾ ਸਜਾ ਲੈਂਦੇ ਹਨ ਬਰੂਪੀਆਂ ਦੀ ਤਰ੍ਹਾਂ ਸ੍ਵਾਂਗ ਕਰਕੇ ਅੰਮ੍ਰਤ ਛਕਾਕੇ ਫਿਰ ਓਹੋ ਨਾ ਮਿਲਾ ਲਬਾਸ

ਪਹਿਰ ਲੈਂਦੇ ਹਨ ਜੈਸਾ ਕਿ ਇਨਾਂ ਗੁਰੂ ਕੇ ਅੰਮ੍ਰਿਤ ਦੀ ਨਿਰਾਦਰੀ ਕੀਤੀ ਹੈ ਐਸੀ ਕਿਸੇ ਭੇਖ ਵਾਲੇ ਨਹੀਂ ਕੀਤੀ ਦੇਖੋ ਅੰਨਜ ਮਤਵਾਲੇ ਲੋਕ ਜਥਾ ਸੰਨਯਾਸੀ ਲੁਦਰਾਛ ਅੰਤ ਪ੍ਰਜੰਤ ਰਖਦਾ ਹੈ ਅਤੇ ਬ੍ਰਾਹਮਨ ਜੰਞੂ ਬੈਰਾਗੀ ਕੰਠੀ ਜੋਗੀ ਸਿੰਙੀ ਕਿਉਂਕਿ ਜਿਸ ਸੰਸਕਾਰ ਨਾਲ ਕੋਈ ਪੰਥ ਭੇਖ ਧਾਰਨ ਕਰਦਾ ਹੈ ਓਸਨੂੰ ਅੰਤ ਪ੍ਰਜੰਤ ਰਖਦਾ ਹੈ ਪਰੰਤੂ ਇਨਾਂ ਮਨਮਤੀਆਂਨੇ ਇਸ ਸੰਸਕਾਰ ਨੂੰ ਜਿਸ ਕਰਕੇ ਇਹ ਨਿਰਮਲੇ ਜਾਂ ਗੁਰੂ ਪੰਥੀ ਬਣਦੇ ਹਨਓਸੇ ਦਾਤਿਆਗ ਕਰਕੇ ਇਕਮਨਮਤ ਦੀ ਸ਼ਕਲ ਜਿਸਨੂੰ ਅੰਗੀ ਕਾਰ ਕਰ ਲਿਆ ਹੈ ਹੁਣ ਇਨ੍ਹਾਂ ਵਿਚੋਂ ਬਹੁਤੇ ਰੋਡੇ ਹੁੰਦੇ ਜਾਂਦੇ ਹਨ ਜਿਨ੍ਹਾਂ ਨੂੰ ਪ੍ਰਸਿੱਧ ਕਾਛੂ ਕਟੀਏ ਆਖਦੇ ਹਨ ਇਹ ਬੜੇ ਭਾਰੇ ਨਾਸ ਤਕ ਹੁੰਦੇ ਹਨ ਅਤੇ ਹੋਰ ਬੀ ਕਈ ਲੋਕ ਅੰਮ੍ਰਿਤ ਛਕਾਕੇ ਟਕੇ ਕਠੇ ਕਰਨੇ ਅਤੇ ਗੁਰੂ ਬਣੀ ਜਾਂਦੇ ਹਨ ਅਤੇ ਜੋ ਗੁਰਿਆਈ ਅਕਾਲ ਪੁਰਖ ਵਲੋਂ ਗੁਰੂ ਜੀ ਨੂੰ ਆਈ ਅਤੇ ਸ੍ਰੀ ਗੁਰੂ ਕਲਗੀਧਰ ਜੀ ਨੇ ਅਪਣੇ ਜੋਤੀ ਜੋਤ ਸਮਾਵਣੇ ਸਮਯ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਥਾਪਯਾ ਅਤੇ ਪੂਰਬ ਰੀਤੀ ਅਨੁਸਾਰ ਗੁਰਿਆਈ ਦਾ ਟਿਕਾ ਦਿਤਾ ਤੇ ਬਚਨ ਕੀਤਾ( ਆਗਿਯਾ ਭਈ ਅਕਾਲ ਕੀ ਤਬੈ ਚਲਾਇਓ ਪੰਥ ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓਂ ਗ੍ਰੰਥ )

ਸੋ ਖਾਲਸਾ ਜੀ ਇਹ ਦੋ ਕਾਰਜ ਜਦ ਥੀਂ ਮਨ ਮਤੀਆਂ ਨੇ ਬਿਗਾੜੇ ਤਦ ਤੇ ਪੰਥ ਅਣੀਖੰਡ ਅਤੇ ਬਲਹੀਨ ਹੋਕਰ ਅਨੇਕਦੁਖਾਂ ਦਾ ਭਾਗੀ ਬਣ ਰਿਹਾ ਹੈ ਸੋ ਅਵਲ ਤਾਂ ਅੰਮ੍ਰਿਤ ਕਾਰਜ ਦਾ ਠੀਕ ਨਾ ਹੋਨਾ ਅਤੇ ਦੂਜਾ ਇਕ ਗੁਰੂ ਗ੍ਰੰਥ ਸਾਹਿਬ ਜੋ ਕਲਗੀਧਰ ਨੇ ਗੁਰੂ ਸਥਾਪਨ ਕੀਤਾ ਸੋ ਛਡਕੇ ਹੋਰ ਹੋਰ ਗੁਰੂ ਬਣ ਬੈਠਣੇ ਅਸਲ ਮੇਂ ਅੰਮ੍ਰਿਤ ਛਕਾਵਨ ਵਾਲੇ ਦੀ ਪਦਵੀ ਗੁਰਦੇਵ ਹੈ ( ਭਾਵ ਜੋ ਕਿ ਗੁਰੂ ਦੇ ਰਸਤੇ ਅਰਥਾਤ ਭੁਲਯਾਂ ਜੀਵਾਂ ਨੂੰ ਅਕਾਲਪੁਰਖ ਦੇ ਰਸਤੇ ਗੁਰ ਬਾਣੀ ਦਾ ਪ੍ਰਕਾਰ ਕੇ ਗੁਰੂ ਦੇਵੇ ਸੋ ਗੁਰਦੇਵ।

ਹੁਣ ਪ੍ਰਾਰਥਨਾ ਇਹ ਹੈ ਕਿ ਆਪਅਤੇ ਆਪਨਿਆਂਗੁਰਭਾਈਆਂ ਮਿਤ੍ਰਾਂ ਸਨਬੰਧੀਆਂ ਨੂੰ ਅੰਮ੍ਰਿਤ ਰਹਿਤ ਬਬੇਕ ਅਤੇ ਤਖਤਾਂ ਜਾਂਗੁਰ

ਦੁਆਰਿਆ ਵਿਖੇ ਪੁਨਾ ਗੁਰ ਬਾਣੀ ਦਿਆਂ ਰਸੀਆਂ ਰਹਿਤ ਬਬੇਕ ਤੇ ਭਰੋਸੇ ਵਾਲੇ ਸਿੰਘਾਂ ਪਾਸੋਂ ਛਕੋ ਛਕਾਓ ਅਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਪਾਤਸ਼ਾਹੀਆਂ ਦਾ ਸਰੂਪ ਗੁਰੂ ਮੰਨੋ ਜਿਸਤੇ ਆਪ ਗੁਰੂ ਮਹਾਰਾਜ ਦਿਆਂ ਪ੍ਰਉਪਕਾਰਾਂ ਦੇ ਪਾਤ੍ਰ ਖਾਲਸਾ ਸਜਕੇ ਸੁਜਸ ਦੇ ਭਾਗੀ ਬਣੋ ॥

# ਅਥ ਅੰਮ੍ਰਿਤ ਕਾਰਜ

(ਪੀਵਹੁ ਪਾਹੁਲ ਖੰਡ ਧਾਰ ਹੋਇ ਜਨਮ ਸੁਹੇਲਾ)

ਜਦ ਭੁਜੰਗੀ ਸੁਰਤ ਸਮਝ ਅਤੇ ਰਹਤ ਬਹਤ ਨੂੰ ਸਮਝਣਲਗ ਜਾਵੇ ਤਾਂ ਅੰਮ੍ਰਿਤ ਛਕਾਉਂਨ ਨੂੰ ਤਿਆਰ ਬਰ ਤਿਆਰ ਉਸਦੇ ਮਾਤਾ ਪਿਤਾ ਕਰਨ ਕਿਉਂਕਿ ਜਦ ਤਕ ਸਿੰਘ ਦਾ ਪੁਤ੍ਰ ਅੰਮ੍ਰਿਤ ਨਹੀ ਛਕਦਾ ਤਦ ਤੋੜੀ ਉਹਨਾਂ ਹਿੰਦੂ ਅਤੇ ਨਾ ਮੁਸਲਮਾਨਾਂ ਵਿਚ ਹੁੰਦਾ ਹੈ ਓਨਾਂ ਚਿਰ ਓਸਦੇ ਸ੍ਵਾਸ ਅਤੇ ਕਰਮ ਕੀਤੇ ਹੋਏ ਥਾਇ ਨਹੀਂ ਪੈਂਦੇ ਭਾਵ ਕਿ ਜਦ ਹਿੰਦੂਆਂ ਦੇ ਜਨੇਊ ਆਦਕ ਸੰਸਕਾਰ ਹੋਵੇ ਤਾਂ ਉਹ ਪੂਰਨ ਹਿੰਦੂ ਕਹਾਉਂਦਾ ਹੈ ਇਸੀ ਪ੍ਰਕਾਰ ਮੁਸਲਮਾਨਾਂ ਵਿਚ ਸ਼ਰਾ ਆਦਕ ਕਰਨੇ ਥੀਂ ਮੁਸਲਮਾਨ ਬਨਦਾ ਹੈ। ਪਰੰਤੂਇਹ ਗੁਰੂ ਕਲਗੀਧਰ ਜੀ ਦੀ ਮਰਯਾਦਾ ਬਿਨਾਂ ਕਸ਼ਟ ਅਤੇ ਕਲੇਸ਼ ਦੇ ਸੁਖਦਾਈ ਹੈ। ਜਿਸਦੇ ਧਾਰਨ ਕੀਤੀਆਂ ਸੋਢਬੰਸ ਛਤ੍ਰੀ ਸੂਰ ਬੀਰ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਪੁਤ੍ਰ ਹੋਕਰ ਸ੍ਰੀ ਵਾਹਗੁਰੂ ਜੀ ਕਾ ਖਾਲਸਾ ਸਜ ਕਰ ਪਰਮ ਪਦ ਨੂੰ ਪ੍ਰਾਪਤ ਹੋ ਜਾਈਦਾ ਹੈ।

ਸੋ ਜਦੋਂ ਮਾਤਾ ਪਿਤਾ ਜਾਨਣ ਕਿ ਹੁਣ ਭੁਜੰਗੀ ਰਹਿਤ ਅਤੇਗੁਰ ਬਾਣੀ ਦਾ ਪਿਆਰਾ ਹੋ ਗਿਆ ਹੈ ਤਾਂ ਜੇ ਨੇੜੇ ਸ੍ਰੀ ਤਖਤ ਸਾਹਿਬ ਜੀ ਜਾਂਗੁਰੂ ਕਾ ਅਸਥਾਨਹੋਵੇ ਤਾਂ ਉਥੇ ਲੈ ਜਾਕੇ ਅੰਮ੍ਰਿਤ ਛਕਾਵੇ ਵਰਨਾ ਅਪਨੇ ਘਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜੂਰ ਆਨੰਦ ਮੰਗਲਾ ਚਾਰ ਹੋਵੇ ਅਤੇ ਸਬਦ ਕੀਰਤਨ ਕਰੇ ਤੇ ਉਸ ਦਿਨਭਾਈ ਚਾਰਾ ਅਰਥਾਤ ਖਾਲਸਾ ਜੀ ਦਾ ਜੋੜ ਮੇਲਾ ਕਰਕੇ ਅਤੇ ਭੁਜੰਗੀ ਨੂੰ ਸਿਧਾ ਸੁਫੈਦ ਦਸਤਾਰਾ ਸਜਾ ਕੇ ਜਾਂ ਸੁਰਮਈ ਬਸੰਤੀ ਬੇਸ਼ਕ

ਹੋਵੇ ਸੂਹਾ ਮਟੀਲਾ ਗੁਲਾਬੀ ਪਿਜਾਜੀ ਗੁਲਾਨਾਰੀ ਆਦਕ ਰੰਗ ਨਾ ਹੋਵੇ ਅਤੇ ਕੋਈ ਧਾਗਾ ਸੂਤ੍ਰ ਤਵੀਤ ਕਨੌੜਾ ਉਤਾਰਕੇ ਕੜਾ ਕਛਹਿ-ਰਾ ਕ੍ਰਿਪਾਨ ਕੰਘਾ ਧਾਰਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਹਥ ਜੋੜ ਕੇ ਸਨੱਧ ਬੱਧ ਹੋਵੇ ਕਮਰਕਸਾ ਕਸਕੇ ਮੂਲਮੰਤ੍ਰ (ਅਰਥਾਤ ੧ੴ ਸਤਿ ਨਾਮ ਇਸ ਆਦ ਪੌੜੀ ਦਾ ਦੋਨੋਂ ਹਥ ਜੋੜਕੇ ਪਾਠ ਕਰੇ ਤੇ ਜੇਹੋਰ ਭੁਜੰਗੀ ਅੰਮ੍ਰਿਤ ਛਕਨੇ ਵਾਲਾ ਸੁਨੇਹਰੇ ਦੀ ਦੇਗ ਤਿਆਰ ਹੋਣ ਦੇ ਸਮਯ ਜਾਂ ਉਸ ਸਮਯ ਕਿਸੇ ਗੁਰੂਕੇ ਪਿਆਰੇ ਦੇ ਉਪਦੇਸ਼ ਵਿਖਯਾਨ ਸੁਣਕੇ ਤਿਆਰ ਹੋ ਜਾਵੇ ਤਾਂ ਅਤਅੰਤ ਸਰੇਸ਼ਟ ਹੈ ਭੁਜੰਗੀ ਦੇ ਨਾਲ ਬਰਾਬਰ ਦੇ ਸਜ ਜਾਵੇ ਅਤੇ ਸਜਾਉਣੇ ਵਾਲਾ ਉਪਰ ਲਿਖੇ ਅਨੁਸਾਰ ਪੰਜਾ ਕਕਾਰਾਂ ਸਹਿਤ ਕਮਰ ਕਸਾ ਕਰਾਕੇ ਤਿਆਰ ਬਰ ਤਿਆਰ ਕਰਕੇ* ੧ੴ ਸਤਿ ਨਾਮ ਦਾ ਮੰਤ੍ਰ ਜਪਾਕੇਸਾਵ ਧਾਨ ਕਰ ਦੇਵੇ ਇਸ ਸਮਯ ਜਿਤਨੇ ਭੁਜੰਗੀ ਤਿਆਰ ਹੋਣ ਉਤਨੀ ਹੀ ਗੁਰੂ ਕੀ ਕ੍ਰਿਪਾ ਖਾਲਸਾ ਸਮਝੇ ਅਤੇ ਅਨੰਦ ਕਰੇਂ ਪ੍ਰਥਮੇ ਅੰਮ੍ਰਿਤ ਛਕਨੇ ਵਾਲੇ ੧ ਜਾਂ ਜਿੰਨੇ ਹੋਵਣ ੧।) ਰੁਪੈਯੇ ਦਾ ਕੜਾਹ ਪ੍ਰਸਾਦਿ ਅਥਵਾ ਜਥਾ ਸ਼ਕਤ ਜਰੂਰ ਤਿਆਰ ਕਰਵਾਵਣ ਜਦੋਂ ਅੰਮ੍ਰਿਤ ਛਕਨੇ ਵਾਲੇ ਗੁਰੂ ਜੀ ਦੇ ਹਜ਼ੂਰ ਖੜੇ ਹੋਜਾਣ ਤਾਂ ਪਹਲੇ ਪੜਾਸੇ ਪ੍ਰਸਾਦਿ ਮੰਗਾਏ ਜਾਂਣ ਅਤੇ ਪੰਜ ਭੁਜੰਗੀ ਸਿੰਘ ਗੁਰ ਬਾਣੀ ਅਤੇ ਗੁਰਮਤ ਦੇ ਪਿਆਰੇ ਰਹਤ ਬਬੇਕ ਦੇ ਪਕੇ ਪੰਜ ਸ਼ਨਾਨਾ ਤੇ ਹਥ ਸੁਚੇਤ ਕਰਕੇ ਕਮਰ ਕਸਾ ਕਸਕੇ ਤਿਆਰ ਬਰਤਿਆਰ ਹੋਕੇ ਸ੍ਰੀਗੁਰੂ ਗ੍ਰੰਥ ਸਾਹਿਬ ਜੀਦੇ ਹਜ਼ੂਰ ਸੰਗਤ ਦੇ ਦੀਵਾਨ ਵਿਚ ਖੜੇ ਹੋਵਣ ਅਤੇ ਇਨਾਂ ਪੰਜਾ ਵਿਚੋਂ ਜੋਇ ਕਾਰਜ ਦੇ ਸੰਪੂਰਨ ਕਰਨੇ ਵਾਲਾ ਅਰਥਾਤ ਜਿਸਦੇ ਇਹ ਬਾਣੀਆਂ ਕੰਠ ਹੋਂਣ ਸ੍ਰੀ ਜਪਜੀ ੧ ਜਾਪਜੀ੨ †ਸ੍ਵੈਯੇ ਅਤੇ ਚੌਪਈ ਸਾਹਿਬ ਅਨੰਦਜੀ ਸਮੇਤ

---

*ਸਾਰੀ ਆਦ ਪੌੜੀਦਾ ਪਾਠ ਪਹਲੇ ਸ੍ਰਵਣ ਕਰਾ ਦੇਣਾ

†ਕੋਈ ਸਿੰਘ ੩੨ ਸ੍ਵੈਯੇ ਪੜਦੇ ਹਨ ਅਤੇ ਬਹੁਤ ੧੦ ਸੋ ਵਿਚਾਰਨੇ ਜੋਗ ਹੈ

ਪੜਕੇ ਵਾਰ ਸ੍ਰੀ ਭਗੌਤੀ ਜੀਕੀ ਪਾਤਸ਼ਾਹੀ ੧੦ ਬਾਣੀ ਦੇ ਨਾਲ ਗੁਪਤ ਪੜੇ)

ਸੋ ਐਸਾ ਤਿਆਰ ਬਰਤਿਆਰ ਸਿੰਘ ਪ੍ਰਥਮੇ ਆਪਣੇ ਸਮੇਤ ਅੰਮ੍ਰਤ ਤਿਆਰ ਕਰਨ ਵਾਲਿਆਂ ਸਿੰਘਾ ਦਾ ਸੋਧ ਦਾ ਅਰਦਾਸਾ ਸੋਧੇ

ਉਪਰੰਤ ਜੋ ਅੰਮ੍ਰਤ ਵਾਸਤੇ ਤਿਆਰ ਕਰਨੇ ਦੇ ਪਤਾਸੇ ਪ੍ਰਸ਼ਾਦਿ ਹਾਜ਼ਰ ਹੋਵੇ ਉਸਦਾ ਅਰਦਾਸਾ ਸੋਧਕੇ ਕਰਦ ਭੇਟ ਕਰਕੇ ਸਰਬ ਲੋਹ ਦੇ ਬਾਟੇ ਵਿਚ ਜਲ ਪਾਕੇ ਅਤੇ ਪਤਾਸੇ ਪ੍ਰਵੇਸ਼ ਕਰੇ ਤੇ ਆਪ ਮਨ ਦੀ ਬ੍ਰਿਤੀ ਇਸਥਿਤ ਕਰਕੇ ਅਤੇ ਕਮਰ ਕਸਾ ਜੋ ਪ੍ਰਥਮੇ ਹੀ ਸਜਾਇਆ ਹੋਇਆ ਹੈ ਅਤੇ ਇਸ ਸਮੇਂ ਸ੍ਰੀ ਸਾਹਿਬ ਗਾਤ੍ਰੇ ਹੋਵੇ ਤਾਂ ਮਹਾਂ ਸ਼ੁਭ ਹੈ ਬਰਨਾ ਸਮਜ ਦੇ ਪ੍ਰਭਾਵ ਅਨੁਸਾਰ ਕ੍ਰਿਪਾਨ ਸਫਾ ਜੰਗ ਆਦਕ ਸ਼ਸਤ੍ਰ ਸਜਾਕੇ ਸਜੇ ਹਾਥ ਮੇ ਖੰਡਾ ਪਕੜਕੇ ਏਕ ਹਾਥ ਬਾਟੇ ਪਰ ਧਰਕੇ ਉਪਰ ਲਿਖੇ ਅਨੁਸਾਰ ਬਾਣੀ ਪੜੇ ਇਸ ਸਮਜ ਖੰਡਾ ਫੇਰਨ ਵਾਲੇ ਦਾ ਮਨ ਕੇਵਲ ਅਕਾਲਪੁਰਖ ਦਿਆਂ ਚਰਨਾਂ ਵਿਖੇ ਹੋਵੇ ਅਤੇ ਸਮਾਧੀ ਰੂਪ ਹੋਕਰਕੇ ਇਹ ਸੇਵਾ ਗੁਰੂ ਖਾਲਸੇ ਜੀ ਦੀ ਕਰੇ ਅਤੇ ਬਾਕੀ ਦੇ ਚਾਰੇ ਸਿੰਘ ਗਾਤ੍ਰੇ ਸ਼ਸਤ੍ਰ ਸਜਾਕੇ ਸ੍ਵੈਯਾ ਦਾਪਾਠ ਕਰਨ ਅਤੇ ਜਦ ਇਹ ਸੰਪੂਰਨ ਕਰ ਚੁਕਣ ਤਾਂ ਫਿਰ ਪਹਿਲਾਂ ਹੀ ਸਿੰਘ ਆਨੰਦ ਜੀ ਦਾ ਪਾਠ ਕਰਕੇ ਅਰਦਾਸਾ ਸੋਧੇਅਤੇਜਦੋਂਅੰਮ੍ਰਤ ਤਿਆਰ ਹੋ ਜਾਵੇ ਤਾਂ ਪ੍ਰਥਮੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਦੀ ਅਵਾਜ ਲਵੇ ਤੇ ਪਤ੍ਰਾ ਇਧਰਉਧਰਨਾਂ ਕਰੇ ਜਿਥੇ ਮਹਾਰਾਜਦਾ ਪ੍ਰਕਾਸ਼ ਹੋਵੇ ਓਥੋਂ ਹੀ ਸਜੇ ਹਥ ਦੇ ਪਤ੍ਰੇ ਉਤੇ ਅੰਗ ਜਾਂ ਸ਼ਬਦ ਦੀ ਸਮਾਪਤੀ ਉਤੋਂ ਸਤਿ ਨਾਮ ਸ੍ਰੀ ਵਾਹਗੁਰੂ ਕਹਿਕੇ ਸ਼ਬਦ ਪੜੇ ਅਤੇ ਜਿਥੇ ਸ੍ਰੀ ਗੁਰੂ ਨਾਨਕ ਜੀ ਦਾ ਨਾਮ ਆਵੇ ਓਥੇ ਭੋਗ ਪਾ ਦੇਵੇ ਤੇ ਗ੍ਰੰਥੀ ਸਿੰਘ ਸ੍ਰੀ ਵਾਹਗੁਰੂ ਜੀ ਕਾ ਖਾਲਸਾ ਸ੍ਰੀ ਵਾਹਗੁਰੂ ਜੀ ਕੀ ਫਤਹ ਗਜਾ ਕੇ ਸਤਿ ਸ੍ਰੀ ਅਕਾਲ ਦਾ ਜੈਕਾਰ ਗਜਾਵੇ ਉਪਰੰਤ ਫੇਰ ਅਰਦਾਸਾ ਅੰਮ੍ਰਤ ਛਕਾਵਨੇ ਵਾਲਾ ਸਿੰਘ ਸੋਧੇ ਅਤੇ ਸੋਧ ਕਰ ਓਨਾਂ ਬਾਕੀ ਦਿਆਂ ਚਵਾਂ ਸਿੰਘਾਂ ਵਿਚੋਂ ਇਕ ਸਿੰਘ ਦੋਹੀਂ ਹਥੀਂਬਾਟਾ ਚੁਕ ਲਵੇ ਅਤੇ ਪਹਿਲੇ ਅੰਮ੍ਰਤ ਛਕਾਉਨੇ ਵਾਲਾ ਸਿੰਘ ਆਪ

ਸਭਨਾਂ ਭੁਜੰਗੀਆਂ ਸਿੰਘਾਂ ਨੂੰ ਚੰਗੀ ਤਰ੍ਹਾਂ ਦੇਖੇ ਅਤੇ ਪ੍ਰਿਥਮੇ ਪੰਜ ਕਕਾਰ ਦੇਖੇ ਅਤੇ ਉਪਰੰਤ੍ਰਕਿਸੇਕਿਸਮਦਾ ਤਵੀਤ ਗੰਡਾਧਾਗਾ ਮਨ-ਮਤੀ ਰਖਿਆ ਕੰਠੀ ਜਨੇਊ ਆਦਕ ਗੁਰਮਤ ਗੁਰਬਾਣੀ ਤੇ ਬਿਰੁਧ ਚਿੰਨ ਉਤ੍ਰਾ ਦੇਵੇ ਤੇ ਫੇਰ ਪੁਛੇ ਕਿ ਹੇ ਪਿਆਰੇ ਭੁਜੰਗੀਓਤੁਸੀ ਕਿਸ ਕਾਰਨ ਇਥੇ ਖੜ੍ਹੇ ਹੋ ਤਾਂ ਅਗੋਂ ਅਵਾਜ਼ਾ ਇਹ ਮਿਲੇ ਕਿ ਅਸੀਂ ਅੰਮ੍ਰਿਤ ਛਕਨਾ ਹੈ ਉਸ ਵੇਲੇ ਛਕਾਉਂਣ ਵਾਲਾ ਸਿੰਘ ਕਹੇ ਕਿ ਭਾਈ ਪਿਆਰਿਓ ਰਹਿਤ ਰਖਣੀ ਹੋਵੇਗੀ । (ਆਗਿਆ ਕਰੋ) ੧ ਕਛੈਹਰਾ ੨ ਕੜਾ ੩ ਕੰਘਾ ੪ ਕ੍ਰਿਪਾਨ ਜਾਂ ਕਰਦ ਪੰਜਮੇ ਕੇਸ ਜੋ ਅਕਾਲਪੁਰਖ ਨੇ ਕੁਦਰਤੀ ਬਖਸ਼ੇ ਹਨਓਨਾਂ ਦਾ ਕਦੇ ਖੈ ਨਾ ਕਰਨਾ ਜਦੋਂ ਇਹ ਬਚਨ ਪ੍ਰਵਾਨ ਕਰਲੈਣ ਤਾਂ ਪ੍ਰਥਮੇ ਇਕ ੨ ਪਦ ਕਰਕੇ *ਮੂਲ ਮੰਤ੍ਰ ਦਾ ਪਾਠ ਸਭਨਾਂ ਨੂੰ ਕਰਾ ਦੇਵੇ ਪਹਲੇ ਆਪ ਬੋਲੇ ਪਿਛੋਂ ਭੁਜੰਗੀ ਬੋਲਦਾ ਜਾਵੇ ॥

ਫੇਰ ਭੁਜੰਗੀਆਂ ਸਿੰਘਾਂ ਨੂੰਅੰਮ੍ਰਿਤਛਕਨੇ ਸਮਜੇ ਬੀਰਾਸਨ ਅਰਥਾਤ ਖਬਾ ਗੋਡਾ ਪ੍ਰਿਥਵੀ ਨਾਲ ਟੇਕਾ ਦੇਵੇ ਜਾਂਚੌਂਕੜੀ ਮਾਰਕੇ ਬੈਠਾਦੇਵੇ ਹਥ ਉਤੇ ਚੁਲਾ ਅੰਮ੍ਰਿਤ ਦੇ ਪਾਨ ਕਰਨੇ ਵਾਸਤੇ ਸਜਾਕੇ ਦਿਖਾਦੇਵੇ ਜਦ ਇਹ ਕ੍ਰਿਤ ਹੋ ਚੁਕੇ ਤਾਂ ਅੰਮ੍ਰਿਤ ਦੇ ਬਾਟੇ ਵਾਲਾ ਸਿੰਘ ਛਕਾ-ਉਂਣੇ ਵਾਲੇ ਦੇ ਸਜੇ ਪਾਸੇ ਖੜਾ ਹੋ ਜਾਵੇ ਅਤੇ ਪ੍ਰਥਮੇਂ ਸਾਵਧਾਨ ਤਾ ਦਾ ਅਰਦਾਸਾ ਸੋਧੇ ਫੇਰ ਭੁਜੰਗੀ ਸਿੰਘਾਂ ਨੂੰ ਸਾਵਧਾਨ ਕਰੇ ਕਿ ਖਾਲਸਾ ਜੀ ਰਹਤ ਬਬੇਕ ਅਤੇ ਓਟ ਅਕਾਲ ਪੁਰਖ ਦੀ ਧਾ-ਰਨ ਕਰਨੀ ਹੈ ਤਾਂ ਅੰਮ੍ਰਿਤ ਛਕ ਲਵੋ ਸਾਵਧਾਨ ਕਰਕੇ ਅੰਮ੍ਰਿਤ ਦਾ ਬਰਤਾਰਾ ਬਰਤਾਏ ਤੇ ਛਕਨ ਵਾਲੇ ਦਿਆਂ ਹਥਾ ਵਿਚ ਕਰਦ ਜਰੂਰ ਹੋਵੇ ਅਤੇ ਇਹ ਕਰਦ ਇਕ ਤੇ ਅਗੇ ਦੂਜਾ ਭੁਜੰਗੀ ਛਕਨ ਸਮਝ ਲੈਂਦਾ ਜਾਵੇ ਪਹਲਾਂ ਪੰਜ ਚੁਲੇ ਭੁਜੰਗੀ ਨੂੰ ਛਕਾਵੇ ਅਤੇ ਜਦ ਚੁਲੇ ਛਕ ਲਵੇ ਤਾਂ ਸਪਸ਼ਟ ਬੋਲਾ ਬੋਲਕੇ ਕਹੋ ਬੋਲੂ ਵਾਹਗੁਰੂ ਜੀ ਕਾ ਖਾਲਸਾ ਸ੍ਰੀ ਵਾਹ ਗੁਰੂ ਜੀ ਕੀ ਫਤਹ ਅਗੋ

---

*ਸ੍ਰੀ ਜਪਜੀ ਸਾਹਿਬ ਜੀਦੀ ਪ੍ਰਥਮ ਪੌੜੀ

ਭੁਜੰਗੀ ਸਿੰਘ ਖੂਬ ਗਜਕੇ ਸ੍ਰੀ ਵਾਹ ਗੁਰੂ ਜੀ ਕਾ ਖਾਲਸਾ ਸ੍ਰੀਵਾਹ ਗੁਰੂ ਜੀ ਕੀ ਫਤਹ ਬੁਲਾਵੇ ਇਸੀ ਤਰਾਂ ਪੰਜ ਬਰਤਾਰੇ ਅੰਮ੍ਰਤ ਦੇ ਭੁਜੰਗੀ ਛਕੇ ਫੇਰ ਪੰਜ ਬਰਤਾਰੇ ਭੁਜੰਗੀਆਂ ਦੇ ਨੇਤ੍ਰਾਂ ਵਿਖੇ ਸਿੰਚਨ ਕਰੇ ਅਤੇ ਨੇਤ੍ਰ ਪ੍ਰਗਟ ਰਖੇ ਉਪਰੰਤ ਪੰਜ ਚੁਲੇ ਸੀਸ ਵਿਖੇ ਸਿੰਚਨ ਕਰੇ ਅਤੇ ਉਪਰਲੇ ਕ੍ਰਮ ਅਨਸਾਰ ਬਰਾਬਰ ਫਤੇ ਦਾ ਬੋਲਾ ਦੁਤ੍ਰਫੀ ਗਜਦਾ ਰਹੇ ਇਸੀ ਤਰਾਂ ੧ ਭੁਜੰਗੀ ਥੀ ਲੈਕਰ ਜਿਤਨੀ ਫੌਜ ਹੋਵੇ ਸਭ ਨੂੰ ਅੰਮ੍ਰਤ ਪਾਨ ਕਰਾਇਆ ਜਾਵੇ ਉਪਰੰਤ ਅੰਮ੍ਰਤ ਛਕਾਕੇ ਗੁਰੂ ਕੇ ਦੀਵਾਂਨ ਵਿਚ ਗਜਕੇ ਅਵਾਜ਼ਾ ਦੇਵੇ ਸਿਤ੍ਰੋਂ ਗੁਰੂ ਕਾ ਖਾ-ਲਸਾ ਧਰਮ ਦਾ ਜਹਾਜ ਤਿਆਰ ਹੈ ਤੇ ਜਿਸ ਪਾਸੋਂ ਕੋਈ ਕੁਰਹਤ ਹੋਗਈ ਹੋਵੇ ਸਾਵਧਾਨ ਹੋਜਾਵੇ ਤੇ ਅੰਮ੍ਰਤ ਛਕੇ ਜੇ ਕੋਈ ਭੁਜੰਗੀ ਨਜਾ ਜਾ ਕੁਰੈਹਤੀਆਂ ਨਿਕਲੇ ਤਾਂ ਉਸਦਾ ਸਾਰਾ ਹਾਲ ਪ੍ਰਥਮੇਂ ਅੰਮ੍ਰਤ ਦਾ ਜਾ ਕੁਰਹਤ ਹੋਈ ਹੋਵੇ ਦੀਵਾਨ ਵਿਖੇ ਪ੍ਰਗਟ ਕਰਕੇ ਗੁਰੂ ਖਾਲਸੇ ਜੀ ਦੀ ਆਗਿਆਨੁਸਾਰ ਅੰਮ੍ਰਤ ਛਕਾਕੇ ਭਾਈ ਚਾਰੇ ਨਾਲ ਮਿਲਾਕੇ ਫੇਰ ਬਾਕੀ ਦਾ ਅੰਮ੍ਰਤ ਜੋ ਬਾਟੇ ਵਿਚ ਹੋਵੇ ਓਹ ਪਹਲੇ ਸਿੰਘ ਵਲੋਂ ਅੰਤ ਦੇ ਸਿੰਘ ਤਕ ਛਕਾਕੇ ਫੇਰ ਅੰਤ ਵਲੋਂ ਪਹਲੇ ਭੁਜੰਗੀ ਤਕ ਅੰਮ੍ਰਤ ਸਮਾਪਤ ਕਰਕੇ ਬੜੇ ਆਨੰਦ ਨਾਲ ਬੁਲੰਦ ਅਵਾਜ਼ਾ ਸ੍ਰੀ ਵਾਹਗੁਰੂ ਜੀਕਾ ਖਾਲਸਾ ਸ੍ਰੀ ਵਾਹਗੁਰੂ ਜੀ ਕੀ ਫਤਹ ਅਤੇ ਜੈਕਾਰਾ ਸਤਿਸ੍ਰੀਅਕਾਲ ਗੁਰਬਰ ਅਕਾਲ ਗਜਕੇ ਗਜਾਵੇ ਸੋ ਨਿਹਾਲ ਹੋਵੇਗਾ ਅਵਾਜ਼ਾ ਦੇਵੇ ।

ਇਸ ਪ੍ਰਕਾਰ ਅੰਮ੍ਰਤ ਅਤੇ ਫਤੇ ਜੈਕਾਰਾ ਗਜਾਕੇ ਫਿਰ ਪ੍ਰਥਮ ਭਗੌਤੀ ਅਰਦਾਸਾ ਸੋਧੇ ਅਤੇ ਬੇਨਤੀ ਕਰੇ ਕਿ ਹੇ ਅਕਾਲ ਪੁਰਖ ਵਾਹਗੁਰੂ ਆਪਦਾ ਖਾਲਸਾ ਧਰਮ ਦੇ ਜਹਾਜ ਵਿਖੇ ਸਿੰਘ ਹਾਜ਼ਰ ਹੋਏ ਹਨ ਸਿਖੀ ਸਿਦਕ ਨਾਮ ਦਾਨ ਰਹਤ ਦਾਨ ਬਬੇਕ ਦਾਨਭਰੋਸਾ ਦਾਨ ਬਖਸ਼ਣਾਂ ।

ਉਪਰੰਤ ਅਜ ਕਲ ਦੇ ਰਵਾਜ ਅਨੁਸਾਰ ਤਾ ਚੁਪ ਹੀ ਭਲੀ ਹੈ ਪਰ ੨॥) ਰੁਪਏ ਤਨਖਾਹ ਜੋ ਤਖਤਾਂ ਸਾਹਿਬਾਂ ਦੀ ਮ੍ਰਜਾਦਾ ਮੁਖੀ ਪੁਰਸ਼ਾਂਨੇ ਬੰਨੀ ਹੋਈ ਹੈ ਉਸ ਅਨੁਸਾਰ ਸਵਾ ਰੁਪੈਯਾ ਗੋਲਕ

ਅਤੇ ਸਵਾ ਰੁਪਯਾ ਗੁਰੂ ਕੇ ਹਜ਼ੂਰ ਜਿਥੇ ਅੰਮ੍ਰਿਤ ਛਕੇ ਪਰ ੧।) ਰੁਪੈਯਾ ਗੋਲਕ ਦਾ ਤਖਤ ਸਾਹਿਬ ਜੀ ਦੇ ਹਜ਼ੂਰ ਪੂਰਾ ਦੇਣਾ ਜਰੂਰੀ ਹੈ ॥

ਪਸ਼ਚਾਤ ਰਹਤ ਬਬੇਕ ਦਾ ਉਪਦੇਸ਼ ਕਰਨਾ।

ਪ੍ਰਥਮੇ ਮੂਲ ਮੰਤ੍ਰ ਆਦ ਪੌਉੜੀ ਸ੍ਰੀ ਜਪਜੀ ਸਾਹਿਬ ਜੀ ਦੀ ਪੜਾਉਣੀ ਅਤੇ ਉਸ ਸਮੇਂ ਅਨੁਸਾਰ ਭਾਵ ਜਾਨੋ ਅਰਥ ਪ੍ਰਗਟ ਕਰਕੇ ਕਹਿ ਦੇਣਾ ਕਈ ਮਨ ਮਤੀਏ ਲੋਕ ਇਸ ਸਮੇਂ ਕੰਨਾਮੰਨੀ ਕੁਰ ਬੀ ਕਰਦੇ ਹਨ ਅਤੇ ਸੋਹਿਦਾ ਮੰਤ੍ਰ ਬੀ ਕੰਨ ਵਿਚ ਫੂਕਦਿੰਦੇ ਹਨਅਤੇ ਬਹੁਤੇ ਸਤਿਨਾਮ ਵਾਹਗੁਰੂ ਹੀ ਕੰਨ ਵਿਚ ਕੈਂਦੇ ਹਨਅਤੇ ਨਾਲ ਹੀ ਕਹਿੰਦੇ ਹਨ ਇਹ ਕਿਸੇ ਨੂੰ ਦਸਣਾ ਨਹੀ।

ਪਰੰਤੂ ਗੁਰੂ ਜੀ ਦੇ ਘਰ ਦੀ ਇਹ ਰੀਤੀ ਨਹੀਂ ਕਿਉਂਕਿ ਉਨਾਂ ਦੇ ਬਚਨ ਇਸ ਪ੍ਰਕਾਰ ਕਥਨ ਕਰਦੇ ਹਨ। ਜੋ ਜੋ (ਸੁਣੈ ਤਿਸਕੀ ਗਤ ਹੋਇ) ਅਤੇ ਗੁਪਤ ਮੰਤ੍ਰ ਦੇ ਜਪਣੇ ਤੇ ਉਚੇ ਜਾਪਦਾ ਪ੍ਰਸੰਗ ਇਕ ਬੇਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਸਚੇ ਪਾਤਸ਼ਾਹ ਜੀ ਦੇ ਹਜ਼ੂਰ ਇਸ ਪ੍ਰਕਾਰ ਇਕ ਸਿਖ ਨੇ ਅਰਜ ਕੀਤੀ ਕਿ ਸਚੇਪਾਤਸ਼ਾਹ ਜੀ ਸੰਨਿਆਸੀਆਂ ਜੋਗੀਆਂ ਬਰਾਗੀਆਂ ਬ੍ਰਾਹਮਣਾ ਆਦਕ ਬਰਣਾ ਵਿਖੇ ਭਜਨ ਗਾਤ੍ਰੀ ਸੰਧਯਾ ਆਦਕ ਗੁਪਤ ਕਰਦੇ ਹਨ ਤੇ ਆਪਦੇ ਮਤ ਵਿਖੇ ਕੀ ਆਗਿਆ ਹੈ ਤਾਂ ਗੁਰੂਜੀ ਨੇ ਸਿਖਦੀ ਅਰਜ ਸੁਣਕੇ ਉਤਰ ਦਿਤਾ ਕਿ ਭਾਈ ਇਹ ਜੋ ਗੁਪਤ ਜਾਪ ਹੈ ਸੋ ਇਹ ਤਾਂ ਹਰਟਦੇ ਪਾਣੀ ਵਤ ਹੈ ਜੋ ਸਾਰੇ ਦਿਨ ਰਾਤ ਵਿਚ ਬਿਘਾ ਖੇਤ੍ਰੀ ਸਿੰਜ ਸਕਦਾ ਹੈ ਜੇਕਰ ਝੜੀ ਦੀ ਬਰਖਾ ਹੋਵੇ ਤਾਂ ਜਲ ਥਲ ਕਰ ਦਿੰਦੀ ਹੈ ਇਸੀ ਪ੍ਰਕਾਰ ਬਾਣੀ ਦਾ ਉਗਾ ਪੜਨਾ ਹੈ ਸਾਵਣ ਦੀ ਝੜੀਵਤ ਜੈਸੇ ਘਨਘੋਰ ਕੇ ਬਦਲ ਆਉਂਦਾ ਹੈ ਸੋ ਜਦੋ ਬਰਸਦਾ ਹੈ ਅਤੇ ਅਧਕਾਰੀ ਅਨ ਅਧਕਾਰੀ ਸਰਬਤ ਬਨਾਸਪਤੀ ਅਤੇ ਪ੍ਰਿਥਵੀ ਦੀ ਔੜ ਬਰਸ ਕਰਕੇ ਸਰਸਬਜ਼ ਕਰ ਦਿੰਦਾ ਹੈ ਸੋ ਇਸ ਪ੍ਰਕਾਰ ਗੁਰਬਾਣੀ ਦਾ ਉਚਾਰ ਜਿਤਨਾ ਉਚਾ ਅਤੇ ਰਾਗ ਆਦਕ ਮਧਰ ਸੁਰਾਂ ਤੇ

ਸਾਜਾ ਰੂਪੀਘਨਘੋਰ ਨਾਲ ਹੋਵੇ ਉਤਨਾ ਹੀ ਬਿਕਾਰੀਆਂ ਸੁਚਾਰੀ-ਆਂ ਅਧਕਾਰੀਆਂ ਅਨ ਅਧਕਾਰੀ ਦੀ ਪਾਪਾਂ ਰੂਪੀ ਔੜ ਦੂਰ ਕਰਦਾ ਹੈ ਸੋ ਇਸੀ ਕਰਕੇ ਗੁਰੂ ਕੇ ਮਤਮੇਂ ਅੰਮ੍ਰਤ ਵੇਲੇ ਆਸਾ ਦੀ ਵਾਰ ਅਤੇ ਸੰਧਯਾ ਸਮਜ ਰਹੁਰਾਸ ਪੁਨਾ ਗੁਰਮਤ ਪ੍ਰੇਮੀ ਗੁਰ ਬਾਣੀਆਂ ਉਚੇ ਸੁਰ ਨਾਲ ਪੜਦੇ ਹਨ ਤਾਂ ਅੰਮ੍ਰਤ ਛਕਾਕੇ ਮੂਲਮੰਤ੍ਰ ਸ੍ਰੀ ਜਪ ਸਾਹਿਬ ਜੀਦੀ ਆਦ ਪੌੜੀ ਪ੍ਰਗਟ ਕਰਕੇ ਸ੍ਰਵਣ ਕਰਾ-ਵਣੀ ਜੋਗ ਹੈ ਇਸ ਪਰ ਕਈ ਹਠੀ ਲੋਕ ਇਹ ਸ਼ਬਦ ਕੀ ਤੁਕ ਸੁਣਾਉਂਦੇ ਹਨ ਕਿ ਦੇਖੋਜੀ ਗੁਰੂ ਜੀਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਮੇ ਲਿਖਾ ਹੈ ਕਿ (ਗੁਰਮੰਤ੍ਰ ਦੀਓ ਹਰ ਕਾਨਾ) ਸੋ ਪ੍ਰਥਮੇ ਤਾਂ ਇਸ ਮਹਾਂਵਾਕ ਗੁਰੂ ਬਾਣੀ ਥੀ ਕੰਨਾ ਮੂੰਨਾ ਕੁਰ ਦਾ ਭਾਵ ਮਾਤ੍ਰ ਭੀ ਨਹੀਂ ਨਿਕਲਦਾ ਕੇਵਲ ਇਸਬਚਨ ਦਾਇਹਭਾਵ ਹੈਗੁਰਮੰਤ੍ਰ ਦੀਓ ਹਰਕਾ ਨਾਮ ਸੋ ਭਾਵ ਅਤੇ ਅਖਰ ਅਰਥ ਇਹ ਹੈ ਗੁਰਮੰਤ੍ਰ ਜੋ ਹਰਨਾਂਮ ਪ੍ਰਮੇਸੁਰ ਸਤਿ ਨਾਮ ਦਾ ਹੈ ਸੋ ਗੁਰ ਮੰਤ੍ਰ ਦਿਤਾ ਅਤੇ ਆਪ ਸਮਝ ਸਕਦੇ ਹੋ ਕਿ ਸ਼ਬਦ ਮਾਤ੍ਰ ਕੰਨਾ ਨਾਲਹੀ ਸੁਣੀਦਾ ਹੈ ਸੋ ਭਾਵ ਇਹ ਹੈ ਕਿ ਸਤਿਨਾਮ ਮੂਲਮੰਤ੍ਰ ਅਰਥਾਤ ਸਿੰਘ ਸੁਣਾ ਦੇਵੇ।

ਤੇ ਜੇ ਕਿਸੇ ਮਹਾਤਮਾਂ ਨੂੰ ਕਹੀਏ ਭਈ ਸੋਹੰ ਸ਼ਬਦ ਭੀ ਗੁਰਮਤ ਦਾ ਨਹੀਂ ਤਾਂ ਝਟ ਪਟ ਮਹਾਤਮਾਂ ਇਹ ਗੁਰੂ ਜੀਦਾ ਸ਼ਬਦ ਸੁਣਾਂ ਇੰਦੇ ਹਨ (ਅਤੇ ਭਾਵ ਨਹੀਂ ਬਿਚਾਰਦੇ) (ਯਥਾ) ਤਤ (ਨਿਰੰਜਨ ਜੋਤ ਸੁਬਾਈ ਸੋਹੰ ਭੇਦ ਨਾ ਕੋਈ ਜੀਉਂ) ਸੋ ਇਸ ਪਵਿਤ੍ਰ ਬਚਨ ਨੂੰ ਬੀ ਬਿਚਾਰੀਏ ਅਤੇ ਅਰਥ ਵਲ ਦੀਰਘ ਦ੍ਰਿਸ਼ਟ ਦੇਕਰ ਗੁਰੂ ਜੀਦੇ ਆਸ਼ੇ ਅਨੁਸਾਰ ਸੋਚੀਏ ਤਾਂ ਇਸ ਤੁਕਦਾ ਭਾਵ ਇਹ ਹੈ।

ਤਤ ਨਾਂਮ ਸਰੂਪਦਾ ਹੈ ਅਤੇ ਸਰੂਪ ਕੇਹੜਾ ਜੋ ਨਿਰੰਜਨ ਅਰਥਾਤ ਮਾਇਆ ਜਾਂ ਮਾਇਕ ਵਿਕਾਰਾ ਥੀ ਰਹਤ ਤੇ ਜਿਸ ਵਿਖੇ ਇਹ ਬੀ ਬਸ਼ੇਸ਼ਨ ਹੋਵੇ ਕਿ ਜੋਤ ਸ੍ਵਾਈ (ਜਥਾ ਸ੍ਰਬਮਜ ਜੋਤ ਜੋਤ ਹੈ ਸੋਇ ਤਾਂਕੇ ਚਾਨਨੇ ਸ੍ਰਬਮਜ ਚਾਨਨਾ ਹੋਇ) ਗੁਰੂਜੀ ਕਥਨ ਕਰਦੇ ਹਨ ਕਿ ਇਨਾ ਗੁਣਾਂਵਾਲਾ ਸੋਹੰ ਕਿਆ ਸੋ ਪ੍ਰਮਾਤਮਾ ਹੈ ਜਿਸ ਵਿਚ ਪੰਜ ਤਤ ਅਤੇ ਪ੍ਰਕ੍ਰਿਤ ਆਦਕ ਤੇ ਰਾਗ ਦ੍ਵੈਅਖ

ਹਰਖ ਸੋਗ ਦੁਖ ਸੁਖ ਕਾਮ ਕ੍ਰੋਧ ਆਦਕ ਜੋ ਪ੍ਰਛੇਦ ਭੇਦਾ ਬੀ ਰਹਤ ਹੈ ਸੋ ਪ੍ਰਮਾਤਮਾ ਹੈ ਅਤੇ ਜੀਵ ਉਸਦੀ ਕਿਸੇ ਪ੍ਰਕਾਰ ਬੀ ਸਮਾਨਤਾ ਨਹੀਂ ਕਰਸਕਦਾ ਸੋ ਇਸਦਾ ਭਾਵ ਗੁਣੀ ਜਨ ਅਤੇ ਗੁਰਬਾਣੀ ਦੇ ਰਸੀਏ ਵਿਚਾਰ ਕਰਕੇ ਖੁਦਹੀ ਗੁਰੂ ਜੀਦਾ ਅਭਿਪ੍ਰਾ ਸਮਝਲੈਣਗੇ ਅਤੇ ਮਹਾਂ ਮੰਤ੍ਰ ਪੁਨਾ ਮੂਲਮੰਤ੍ਰ ਜੋ ਸ੍ਰੀ ਜਪੁਜੀ ਸਾਹਿਬ ਜੀਦੀ ਪ੍ਰਥਮ ਪੌੜੀ ਹੈ ਸੋ ਦੀਵਾਨ ਵਿਖੇ ਖੂਬ ਪ੍ਰਗਟ ਕਰਕੇ ਸ੍ਰਵਨ ਕਰਾ ਦੇਣਾ ਜੋਗ ਹੈ ਅੰਮ੍ਰਤ ਛਕਾਵਨ ਵਾਲਾ ਕਰਾਵੇ ਉਪਰੰਤ ਭੁਜੰਗੀ ਸਿੰਘ ਨੂੰ ਪੰਜਾ ਕਕਾਰਾ ਬਿਨਾਂ ਕਦੇ ਨਹੀਂ ਰਹਣਾ ਚਾਹੀਏ (ਭਾਵ) ਕਿ ਸ਼ਨਾਨ ਕਰਨ ਲਗਜਾ ਕਛਹਰੇ ਦਾ ਇਕ ਪੌਂਚਾ ਲਾਹੁਣਾ ਅਤੇ ਦੂਜਾ ਸਜਾਉਣਾਂ ਹਥਮੇ ਕੜਾ ਬਰਾ-ਬਰ ਰਖਣਾ ਕੜੇ ਬਿਨਾ ਨਹੀਂ ਰੈਹਣਾ ਕ੍ਰਿਪਾਨ ਸੀਸਮੇ ਦਸਤਾਰੇ ਕੇ ਸ਼ਾਥ ਰਖਣੀ ਕੇਸ ਕੁਦਰਤੀ ਚਿੰਨ ਖਾਲਸੇ ਪਾਸ ਵਾਹਗੁਰੂ ਵਲੋਂ ਹੈਂ ਅਤੇ ਕੰਘਾ ਕੇਸਾਂ ਦੀ ਸੇਵਾ ਕਿਉਕੇ ਦੋ ਵੇਲੇ ਕੰਘਾ ਕਰਨੇ ਦੀ ਆਗਜਾ ਹੈ ਇਸਵਾਸਤੇ ਜਰੂਰ ਰਖਣਾ ਅਤੇ ਟੁਟੇ ਦੰਦੇ ਵਾਲਾ ਜਾਂ ਛਿਲਕੇ ਵਾਲਾ ਕੰਘਾ ਨਹੀਂ ਰਖਣਾਂ ਕਿਉਂਕਿ ਕੇਸ ਛਿਲ ਵਿਚ ਅਟਕ ਕੇ ਟੁਟ ਜਾਂਦੇ ਹੈਨ ਅਤੇ ਇਹ ਪੰਜ ਕਕਾਰ ਹਨ ਕੇਸ ੧ ਕੰਘਾ ੨ ਕ੍ਰਿਪਾਨ ੩ ਕੜਾ ੪ ਕਛਹਰਾ ੫

ਸੋ ਇਨਾਂ ਦੇ ਗੁਣ ਬਰਨ ਕੀਤੇ ਜਾਣ ਤਾਂ ਬਹੁਤ ਹੈਂ ਅਤੇ ਗ੍ਰੰਥ ਦੇ ਬਡਨ ਬੀਂ ਭੈ ਕਰਕੇ ਥੋੜੇ ਜੇਹੇ ਬਰਨਨ ਕਰਦਾ ਹਾਂ ਪ੍ਰਥਮੇ ਕੇਸ ਜੋ ਗੁਰੂ ਅਕਾਲ ਪੁਰਖ ਵਲੋਂ ਸਰੀਰ ਦੇ ਨਾਲ ਮਾਤਾ ਦੇ ਉਦਰ ਵਿਚੋਂ ਆਏਹਨ ਸੋ ਇਹ ਵਾਹਗੁਰੂ ਜੀ ਦੀ ਸਚੀ ਦਾਤ ਹੈ। ਅਤੇ ਇਨਾਂ ਦੀ ਰਖਜਾ ਕਰਨੇ ਦੀ ਦਾਤ ਵੀ ਵਾਹਗੁਰੂਨੇ ਖਾਲਸੇ ਜੀ ਨੂੰ ਬਖਸੀ ਹੈ ਕਿਉਂ ਜੋ ਕੁਦਰਤੀ ਚਿਨ ਕਿਸੇ ਮਜਬ ਵਿਖੇਨਹੀਂ ਬਲ ਕੇਸਾਰੇ ਮਜਬ ਪਰਮੇਸ਼ਰ ਦੀ ਕਤਾ ਉਤੇ ਮਤਾ ਕਰਨੇ ਵਾਲੇਹੀ ਦਿਸਦੇ ਹਨ ਕਿਉਂਕਿ ਕੋਈ ਨਿਸ਼ਾਨ ਕਿਸੇ ਫਿਰਕੇ ਜਾਂ ਮਜਬ ਪਾਸ ਨਹੀਂ ਜੋਕਿ ਕੁਦਰਤ ਕਰਤਾਰ ਵਲੋਂ ਹੋਵੇ ਬਲਕਿ ਉਸ ਦੀ ਕੁਦਰਤੀ ਸਰੀਰਕ ਸਜਾਵਟ ਨੂੰ ਆਪਨੀਆਂ ਬਨਾਵਟਾਂ

ਬਨਾ ਬਨਾ ਕੇ ਮਜ਼ਬ ਰਚੇ ਹੋਏ ਦਿਸਦੇ ਹਨ ਕਿਉਂਕਿ ਕੁਦਰਤ ਵਲੋਂ ਕਿਸੇ ਦੀ ਸੁਨਤ ਨਹੀ ਨਾ ਬੋਦੀ ਜੰਞੂ ਮਾਲਾ ਤਿਲਕ ਮੁੰਦ੍ਰਾ ਛਾਪੇ ਆਦਿਕ ਸੋ ਇਹ ਕੇਸਾਂ ਦਾ ਨਿਸ਼ਾਨ ਕੁਦਰਤੀ ਅਤੇ ਇਸਦੀ ਰਖਯਾ ਸ੍ਰੀ ਗੁਰੂ ਕਲਗੀਧਰ ਜੀ ਦੇ ਹੀ ਪੰਥ ਵਿਚ ਹੈ ਸੋ ਕੇਸਾਂ ਦੇ ਫਾਇਦੇ ਬਹੁਤ ਹਨ ਅਤੇ ਅਜ ਕਲ ਦਿਆਂ ਡਾਕ ਟਰਾਂ ਤੇ ਹਕੀਮਾਂ ਨੇ ਬੀ ਮੰਨੇ ਹਨ ਅਤੇ ਕੇਸਾਧਾਰੀ ਦੀ ਖੂਬ-ਸੂਰਤੀ ਦਾ ਨਿਸ਼ਾਨ ਤਾਂ ਗੁਜਾ ਛਪਾ ਹੀ ਨਹੀਂ ।

ਸੋ ਕੰਘਾ ਇਸ ਕੁਦਰਤੀ ਦਾਤ ਦੀ ਸੇਵਾ ਵਾਸਤੇ ਜਰੂਰੀ ਹੈ ਅਤੇ ਕੰਘਾ ਕਰਨੇ ਦੀ ਆਗਿਯਾ ਦੋ ਵਕਤ ਹੈ ਅਤੇ ਦੋਵਕਤ ਕੰਘਾ ਕਰਨੇ ਨਾਲ ਸਿੰਘ ਦਾ ਸਰੂਪ ਤਿਆਰ ਬਰ ਤਿਆਰ ਹੋਜਾਂਦਾ ਹੈ ।

ਅਤੇ ਕੜਾ ਬੀ ਵਕਤ ਸਿਰ ਕੰਮ ਦਿੰਦਾ ਹੈ ਤੇ ਨਾਲੇ ਸਰਬ ਲੋਹ ਕੀ ਰਛਆ ਹਮਨੇ ) ਕ੍ਰਿਪਾਨ ਸੇਵੇ ਆਦਿਕ (ਖਾਨ ਪਾਨ ਸਮਜ ਕਿਉਂਕਿ ਜਿਥੇ ਕੁਰੈਤ ਦਾ ਜਲ ਪਾਨੀ ਬਰ ਤਨਾ ਲਾਚਾਰੀ ਬਨੇ ਉਥੇ ਕਰਦ ਭੇਟ ਕਰਕੇ ਛਕ ਲੈਨ ਦੀ ਆਗਿਆ ਹੈ ।

ਅਤੇ ਕਛਹਰੇ ਦਾ ਪੜਦਾ ਤੇ ਕਮਰ ਕਸਾ ਬਾਕੀ ਦੀਆਂ ਧੋਤੀਆਂ ਤੇ ਨਿਮਾਜ਼ੀ ਤੰਬਿਆਂ ਨਾਲੋਂ ਜੋ ਪੜਦੇ ਦਾ ਪੜਦਾ ਅਤੇ ਕਮ ਖਰਚ ਤੇ ਬਾਲੇ ਨਸ਼ੀਨੀ ਕਿਉਂਕਿ ਇਕ ਤੰਬੇ ਦੇ ਮੁਲ ਦੇ ਚਾਰ ਚੰਗੇ ਕਛਹਰੇ ਬਣਦੇ ਹਨ ਅਤੇ ਧੋਤੀ ਦੇ ਮੁਲ ਦੇ ੫ ਸੋ ਗੁਰੂ ਜੀ ਨੇ ਇਹਨਾਂ ਦਾ ਧਾਰਨ ਕਰਾਉਣਾਂ ਬੀ ਕਈ ਪ੍ਰਕਾਰ ਦਾ ਸੁਖਦਾਈ ਜਾਣ ਕੇ ਕਰਾਇਆ ਅਤੇ ਖ਼ਾਲਸੇ ਦਾ ਪਰਮ ਧਰਮ ਹੈ ਜੋ ਪੰਜੇ ਕਕੇ ਤਨ ਉਤੇ ਧਾਰਨ ਸਦੀਵ ਕਰਨੇ ( ਅਤੇ ਗੁਰੂ ਜੀ ਦਾ ਬਚਨ ਹੈ ) ਰੈਹਣੀ ਰਹੇ ਸੋਈ ਸਿਖ ਮੇਰਾ ਉਹ ਸਾਹਿਬ ਮੈ ਉਸਕਾ ਚੇਰਾ ।

ਜਿਸ ਰਹਿਤ ਦੀ ਉਪਮਾਂ ਗੁਰੂ ਕਲਗੀਧਰ ਜੀ ਨੇ ਇਸ ਪ੍ਰਕਾਰ ਆਪ ਕਥਨ ਕੀਤੀ ਹੈ ਤਾਂ ਧ੍ਰਿਗਕਾਰ ਹੈ ਜੋ ਅਸੀਗੁਰੂ

ਕੇ ਅੰਮ੍ਰਿਤੀਏ ਸਿੰਘ ਹੋਕਰ ਇਹ ਸੁਖਦਾਈ ਰਹਤ ਨਾ ਰਖਸਕੀਏ ( ਦੇਖੋ ਖਾਲਸਾ ਜੀ ) ਮੁਸਲਮਾਂਨ ਪਕੇ ਦੀਨ ਦੇ ਬਣਨ ਵਾਸਤੇ ਸੁੰਨਤ ਕਰਾਉਂਦੇ ਹਨ ਅਤੇ ਓਸ ਵਕਤ ਦੇ ਦੁਖ ਜਾਂ ਤਕਲੀਫ ਨੂੰ ਓਹੀ ਜਾਣਦੇ ਹਨ ਪਰ ਸੁੰਨਤ ਬਿਨਾ ਕੋਈ ਮੁਸਲਮਾਨ ਨਹੀਂ ਹੋਂਦਾ।

ਸੋ ਖਾਲਸਾ ਜੀ ਨੂੰ ਕਛਹਰੇ ਦਾ ਰਖਣਾ ਸੁੰਨਤ ਨਾਲੋਂ ਤਾਂ ਦੁਖ ਦੇਣ ਵਾਲਾ ਨਹੀਂ ਹੋਰ ਦੇਖੋ ਹਿੰਦੂਆਂ ਵਿਚ ਕੇਡੇ ਕੇਡੇ ਦੁਖਦਾਈ ਸਾਧਨ ਹਨ ਜੇਹਾ ਕੁ ਗੋਰਖ ਪੰਥੀ ਲੋਕ ਕੰਨ ਪੜਾ ਕੇ ਪਕੇ ਜੋਗੀ ਬਣਦੇ ਹਨ ਸੋ ਖਾਲਸੇ ਜੀ ਨੂੰ ਕ੍ਰਿਪਾਨ ਦਾ ਰਖਣਾ ਕਿਆ ਔਖਾ ਹੈ ਅਤੇ ਬੈਰਾਗੀ ਲੋਕ ਦੁਆਰਕਾ ਵਿਚ ਜਾਕੇ ਤਾਂਬੇ ਦਾ ਛਾਪਾ ਸੜਦਾ ਸੜਦਾ ਦੋਹਾਂ ਬਾਹਾਂ ਦਿਆਂ ਡੌਲਿਆਂ ਉਤੇ ਲੁਆਉਂਦੇ ਹਨ ਤੇ ਸਾਲ ਸਾਲ ਭਰ ਹਥ ਨਾਲ ਭੋਜਨ ਨਹੀਂ ਪਾ ਸਕਦੇ ਤਾਂ ਭਲਾ ਆਪਨੂੰ ਕੜੇ ਦਾ ਰਖਣਾ ਹਥ ਵਿਚ ਗੁਰੂ ਜੀ ਨੇ ਔਖਾ ਦਸਿਆ ਹੈ ਖਾਲਸਾ ਜੀ ਐਸੇ ਗੁਰੂ ਤੇ ਬਲ ਹਾਰ ਜਾਈਏ ਜਿਸ ਸਚੇ ਪਾਤਸ਼ਾਹ ਜੀ ਨੇ ਐਸਾ ਸੁਖੱਲਾ ਤੇ ਸੁੰਦਰ ਕੇਵਲ ਵਾਹਗੁਰੂ ਜੀ ਕਾ ਖਾਲਸਾ ਪੰਥ ਸਾਜਿਆ ਅਤੇ ਇਸ ਪੰਥ ਜੈਸਾ ਸੌਖਾ ਤੇ ਸੁੰਦ੍ਰ ਕੋਈ ਮਜਬ ਨਜਰ ਨਹੀ ਆਂਉਦਾ ਸੋ ਆਪ ਪੰਜ ਕਕਾਰ ਸਦੀਵ ਧਾਰਨ ਕਰੋ।

ਉਪਰੰਤ ਪੰਜਾਂ ਮੇਲਾਂ ਨਾਲ ਨਹੀਂ ਮਿਲਣਾ* ੧ ਮੀਣੇ ਇਹ ਪ੍ਰਥੀਚੰਦੀਏ ੨ ਧੀਰਮਲੀਏ ਇਹ ਕਰਤਾਰਪੁਰੀਏ ਸੋਢੀ ਹਨ ੩ ਰਾਮਰਯੀਏ ਰਾਮਰਾ ਜੀ ਦੀ ਤਾਂ ਅੰਸ ਨਹੀਂ ਹੋਈ ਅਤੇ ਇਹਨਾਂ ਦੀ ਸੰਗਤ ਦਾ ਮੇਲ ਨਹੀ ਕਰਨਾਂ ਇਹ ਰਾਮਈਏ ਦੇਰਾ ਦੂਣ ਦਰੀਆ ਗੰਗਾ ਤੋਂ ਵੀਹਾਂ ਕੋਹਾਂ ਦੇ ਫੈਸਲੇ ਪਰ ਰੈਂਦੇ ਹਨ ਇਥੇ ਰਾਂਮਰਾਇ ਜੀਦਾ ਦੇਹਰਾ ਹੈ ਹੋਰ ਬੀ ਕਈ ਥਾਂਈ ਰਾਮ

---

*ਜੇ ਇਹ ਅੰਮ੍ਰਿਤ ਖੰਡੇ ਦਾ ਛਕ ਲੈਣ ਤਾਂ ਬੇਸ਼ਕ ਬਰਤਨ ਦੀ ਆਗਯਾ ਹੈ।

ਰਈਆਂਦੇ ਸਿਖ ਹਨ ੪ ਮਸੰਦ ਇਹ ਨੰਦ ਦੀ ਉਲਾਦ ਵਿਚੋਂ ਮਾਲਵੇ ਵਿਚ ਹੈਨ ਸਿਰਗੀਮ ਇਹ ਓਨਾਂਦਾ ਨਾਮ ਹੈ ਜੋ ਹਿੰਦੂ ਮਾਤ੍ਰ ਹੋਕੇ ਬੇਦੀ ਨਾ ਰਖੇ ਜਾ ਸਰੇਵੜੇ ਅਤੇ ਜੋ ਅੰਮ੍ਰਤ ਪਾਨ ਕਰਕੇ ਕੇਸਾਂ ਦੀ ਬੇਅਦਬੀ ਕਰੇ ।

ਹੋਰ ਸਿਖ ਸਹਜਧਾਰੀਏ ਜੇੜੇ ਸਤਿ ਨਾਮ ਦੇ ਉਪਾਸ਼ਕ ਅਤੇ ਬਿਖਆ ਪਾਨੀ ਨਾ ਹੋਵਣ ਤੇ ਉਸਤਰਾਂ ਨਾ ਫਿਰਾਵਣ ਉਹ ਸਿਖ ਕਹਾਉਂਦੇ ਹਨ ਇਨ੍ਹਾਂ ਨਾਲ ਸੰਗਤ ਆਦਕ ਬਰਤਨੀ ਮਨਾ ਨਹੀਂ ਅਤੇ ਪੰਗਤ ਮਿਲਾਵਣ ਦੀ ਗੁਰੂ ਕੀ ਆਗਿਆ ਨਹੀ ਉਪਰੰਤ ਨੜੀਮਾਰ ੧ ਤੇ ਕੁੜੀਮਾਰ ੨ ਇਨਾਂ ਨਾਲ ਮੇਲ ਅਰਥਾਤ ਖਾਨ ਪਾਨ ਨਹੀਂ ਕਰਨਾ ਨੜੀਮਾਰ ਜੋ ਵਿਖਜਾਪਾਨ ਕਰੇ ਅਤੇ ਕੁੜੀਮਾਰ ਜੋ ਜੰਮਦਿਆਂ ਕੰਨਜਾਂ ਘਾਤ ਕਰੇ ਤੇ ਇਨ੍ਹਾਂ ਦੇ ਬਰਾਬਰ ਦਾ ਹੀ ਉਹ ਹੁੰਦਾ ਹੈ ਜੋ ਕੰਨਜਾ ਦਾ ਧਨ ਖਾਵੇ ਅਰਥਾਤ ਮੁਲ ਵੇਚੇ ਉਸਨਾਲ ਬੀ ਖਾਲਸਾ ਜੀ ਬਰਤਾਉ ਨਾ ਰਖੇ ਤੇ ਇਹ ਚਾਰ ਬਡੀਆਂਕੁਰਹਤਾਂ ਨਹੀ ਕਰਨੀਆਂ ਕੇਸਾਂ ਦੀ ਬਿਅਦਬੀ ੧ ਕੁਠਾ ਮਾਸ ੨ ਵਿਖਿਜਾ ਪਾਨਾ ੩ ਮੁਸਲੀ ਦਾ ਸੰਗ ਇਨਾਂ ਚਵਾਂ ਮਨ ਮਤਾਂ ਦੇ ਕਰਨ ਥੀਂ ਧਰਮ ਬੀਂਡਿਗ ਕੇ ਫੇਰ ਅੰਮ੍ਰਤ ਛਕਨਾ ਚਾਹੀ ਦਾ ਹੈ ਅਤੇ ੨੫ ਰੁਪਏ ਤਨਖਾਹ ਲਗਦੀ ਹੈ ਇਸ ਵਾਸਤੇ ਇਨ੍ਹਾਂ ਬਜਰ ਬਡੀਆਂਤਨਖਾਹਾਂ ਤੇ ਹੁਮੇਸ਼ ਬਚਨਾਂ ਚਾਹੀਏ ਸੂਹਾ ਨਾ ਪਹਿਨੇ ਝੂਠ ਨਾ ਬੋਲੇ ਅਧਾ ਨਾਮ ਨਾ ਬੁਲਾਵੇ ਤੇ ਨਾ ਸਿੰਘ ਬੋਲੇ ਠਗੀਚੋਰੀ ਜੂਆ ਪਰਧਨ ਪਰਾਈ ਇਸਤ੍ਰੀ ਮਾਤਾ ਭੈਣ ਕੰਨਜਾ ਤੁਲ ਸਮਝੇ ਕੈਂਚੀ ਉਸਤ੍ਰਾ ਜਾਂ ਕਿਸੇ ਪ੍ਰਕਾਰ ਦੀ ਲਾਗ ਜਿਸ ਕਰਕੇ ਕੇਸਾਂ ਦਾ ਬੁਰਾ ਹੋਵੇ ਨਾ ਕਰੇ ਸੀਸ ਥੀਂ ਲੈਕਰ ਪੈਰਾਂ ਤਕ ਕੇਸ ਹੈਨ ਬਿਅਦਬੀ ਨਾ ਕਰੇ ਜਟਾ ਜੂਟ ਰਹੇ ਕਈ ਮਨਮਤੀਏ ਕੈਹ ਦਿੰਦੇ ਹਨ ਕਿ ਸਿੰਘ ਛਹੋਂ ਕਿਉਂ ਲਹਾ ਦਿੰਦੇ ਹਨ ਸੋ ਉਨ੍ਹਾਂ ਵਾਸਤੇ ਐਨਾਂ ਹੀ ਉਤ੍ਰ ਬਸ ਹੈ ਕਿ ਸਰੀਰ ਵਿਖੇ ਜੋ ਫੋਕੀ ਚੀਜ ਜਾਂ ਮਲ ਆਦਕ ਹੈ ਉਸਦਾ ਤਿਆਗ ਹੁੰਦਾ ਹੈ ਜੈਸੇ ਕੇਸੀ ਅਸ਼ਨਾਨ ਕਰਨੇ ਕਰਕੇ

ਕਿ ਮਲ ਨਾ ਰਹੇ ਪਿੰਡਾ ਮਲੀ ਦਾ ਹੈ ਅਤੇ ਕੇਸ ਵਾਹੀ ਦੇ ਹਨ ਇਸੀ ਪ੍ਰਕਾਰ ਜੋ ਮ੍ਰਿਤਕ ਵਸਤੂ ਹੈ ਉਸਨੂੰ ਨਿਕਾਲ ਦੇਣਾ ਜੋਗ ਹੈ ਸੋ ਨਹੁੰ ਬੀ ਜਿੰਨਾਂ ਜੀਉਂਦਾ ਹੈ ਉਹ ਕਿਸੇ ਕੋਲੋਂ ਨਹੀਂ ਕਟਾਇਆ ਜਾਂਦਾ ਅਤੇ ਜੋ ਦੁਖ ਦੇਵਣ ਵਾਲੇ ਨਹੁੰ ਹੋ ਜਾਂਦੇ ਹਨ ਦੂਜਾ ਮਲ ਆਦਕ ਫਸਕੇ ਕਈ ਤਰਾਂ ਦੀਆਂ ਬੀਮਾਰੀਆਂ ਆਂ ਦਾ ਖਤਰਾ ਹੁੰਦਾ ਹੈ ਤੀਜਾ ਬਚਨ ਹੈ। ਗੁਰੂ ਜੀ ਦਾ ( ਕਿਜੋ ਗੁਰ ਆਖੈ ਕਾਰ ਸੋਕਾਰ ਕੁਮਾਈਏ )

ਪੁਨਾ (ਗੁਰ ਕਹਿਆ ਸੋ ਕਾਰ ਕੁਮਾਵਹੁ) ਸੋ ਗੁਰੂ ਜੀ ਦਾ ਹੁਕਮ ਨੌਹਾਂ ਦੇ ਰਖਣ ਦਾ ਨਹੀਂ ਸੋ ਗੁਰੂ ਕਿਆਂ ਬਚਨਾਂ ਬੀ ਬਰੁਧ ਕਰਣੇ ਬੀਂ ਮਨਮੁਖ ਬਣ ਜਾਈ ਦਾ ਹੈ ਇਸ ਵਾਸਤੇ ਨੌਹਾਂ ਦੇ ਕਟਾਉਣੇ ਦਾ ਦੋਸ ਨਹੀਂ ॥

ਅਤੇ ਗੁਰਮੁਖੀ ਵਿਦਯਾ ਪੜਨੀ ਏਹਬਾਣੀਆਂਜਰੂਰਕੰਠਕਰਨੀਆਂ ਸ੍ਰੀ ਜਪੁ ਸਾਹਿਬ ਜੀ ਹਜਾਰੇ ਦੇ ਸ਼ਬਦ ਜਾਪਜੀ ਹਜਾਰੇ ਦੇ ਸਬਦ ਰਹੁਰਾਸ ਤੇ ਕੀਰਤਨ ਸੋਹਿਲਾ ਹੋਰ ਅੰਮ੍ਰਿਤ ਸਮਜ ਦੇ ਸਵੈਯੇ ਅਤੇ ਸੁਖਮਨੀ ਸਾਹਿਬ ਆਨੰਦ ਜੀ ਆਸਾ ਦੀ ਵਾਰ ਆਦਕ ਜਿਤਨਾ ਗੁਰਬਾਣੀ ਕੰਠ ਹੋ ਸਕੇ ਕਰੇ ਪਰੰਤੂ ਉਪਰ ਲਿਖੀਆਂ ਬਾਣੀਆਂ ਦਾ ਕੰਠ ਕਰਨਾ ਜਰੂਰੀ ਹੈ । ਭੇਖੀ ਪਖੰਡੀ ਗੋਰ ਮੜੀ ਧੌਕਲ ਗੁਗਾ ਜਠੇਰਾ ਆਦਕ ਨਹੀਂ ਮੰਨਣਾਂ ਪੂਜਣਾ ਜੰਤ੍ਰ ਮੰਤ੍ਰ ਜਾਦੂ ਟੂਣਆਂ ਤੇ ਮਨ ਨਹੀ ਲਗਾਣਾ ਗੁਰੂ ਸੰਗਤ ਨਾਲ ਪ੍ਰੇਮ ਰਖਣਾ ਗੁਰਪੁਰਬ ਮਨਾਉਂਣੇ ਸ਼ਬਦ ਕੀਰਤਨ ਕਰਨਾ ਸੁਣਨਾ ਨਿਤ ਨੇਮ ਨਾਲ ਧਰਮਸਾਲਾ ਗੁਰਦੁਆਰੇ ਜਾਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ ਕਰਨਾ ਪਾਠ ਸੁਣਨਾ ਕਰਨਾ ਫੇਰ ਵਿਹਾਰ ਕਾਰ ਕਰਨਾ ਸਗਨ ਲਗਨ ਢਾਈਏ ਗ੍ਰਹ ਛਨੀ ਮੰਗਲ ਦਿਸਾਸੂਲ ਸਾੜ ਸਤੀ ਆਦਕ ਭੇ ਤਿਆਗ ਕੇ ਸ੍ਰੀ ਵਾਹਗੁਰੂ ਜੀ ਦਾ ਭਾਣਾ ਮੰਨਣਾ ॥

ਯਥਾ: ਭਾਈ ਗੁਰਦਾਸ ਜੀ ਦਾ ਬਚਨ ਹੈ (ਗੁਰ ਸਿਖ ਹੋਇ ਆਨ ਦੇਵ ਸੇਵ ਟੇਵ ਗਹੇ ਸਹੇ ਜਮ ਡੰਡ ਧ੍ਰਿਗ ਜੀਵਨ ਸੰਸਾਰ ਹੈ)

ਸ਼ਸਤ੍ਰ ਵਿਦਿਆ ਤੇ ਘੋੜੇ ਦੀ ਅਸਵਾਰੀ ਦਾ ਅਭਿਆਸ ਰਖਣਾ

ਧਰਮ ਦੀ ਕਿਰਤ ਕਰਨੀ ਗੁਰੂ ਕਾ ਦਸਵੰਦ ਰਖਣਾ ਅਤਿਥੀਆਂ ਬਿਹੰਗਮਾਂ ਦੀ ਸੇਵਾ ਕਰਨੀ। ਸੰਸਾਰਕ ਜਨਮ ਦਾ ਤਾਂ ਮਾਤਾ ਪਿਤਾ ਦੀ ਸੇਵਾ ਕਰਨੀ ਅਤੇ ਅਜ ਥੀਂ ਜਨਮ ਪਟਣੇ ਸਾਹਿਬ ਜੀ ਦਾ ਬਾਸੀ ਸ੍ਰੀ ਅਨੰਦਪੁਰ ਜੀ ਦੀ ਪਿਤਾ ਗੁਰੂ ਗੋਬਿੰਦ ਸਿੰਘ ਜੀ ਮਾਤਾ ਸਾਹਿਬ ਦੇਵਾਂ ਜੀ ਸਤਿ ਨਾਮ ਸ੍ਰੀ ਵਾਹਗੁਰੂ ਮੰਤ੍ਰ ਦਾ ਜਾਪ ਕਰਨਾ। ਇਸ ਸਮਯ ਜੋ ਨਾਮ ਪਹਿਲੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰੋ ਭੁਜੰਗੀ ਦਾ ਹੋਵੇ ਉਸਨੂੰਹੀ ਸਿੰਘ ਪਦ ਸਜਾਉਣਾਅਤੇਜੋ ਅਗੇ ਨਾਮ ਮਨਮਤੀਆਂਹੋਵੇ ਉਸਨੂੰਇਸ ਸਮਯ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਥੋਂ ਹੀ ਸਜੇ ਹਥ ਦੇ ਪਤ੍ਰੇ ਉਤੋਂ ਜਿਥੋਂ ਸਬਦ ਦਾ ਅਰੰਭ ਹੋਵੇ ਸਾਰਾ ਪਾਠ ਕਰਨਾ ਅਤੇ ਉਪਰੰਤ ਸ਼ਬਦ ਦੇ ਆਦ ਅਖਰ ਥੀਂ ( ਯਥਾ ) ਸਤਿਗੁਰ ਕਰ ਦੀਨੇ ਅਸਥਿਰ ਘਰ ਬਾਰ। ਸਸੇ ਥੀਂਸੰਤ ਸਿੰਘ ਸੇਵਾਸਿੰਘ ਸੋਭਾ ਸਿੰਘ ਆਦਿਕ ਜੇਹੜਾ ਨਾਮ ਮਨ ਮੰਨੇ ਰਖਣਾ ਅਤੇ ਜਿਤਨੇ ਅੰਮ੍ਰਤ ਛਕਨੇਵਾਲੇ ਨਾਮ ਰਖਣਾਂਚਾਹੁਣ ਇਸੇ ਤਰਾਂ ਰਖਦੇ ਜਾਣਾ ਸਿਰਫ ਇਤਨੀ ਵਿਚਾਰ ਕਰ ਲੈਣੀ ਜੋ ਨਾਮ ਅੰਮ੍ਰਤ ਛਕਨੇ ਵਾਲੇ ਦੇ ਬਾਬਾ ਪਿਤਾ ਚਾਚੇ ਤਾਏ ਦਾ ਹੋਵੇ ਸੋ ਨਾਂ ਰਖਣਾ।

ਉਪਰੰਤ ਤਨਖਾਹ ਅਤੇ ਰਹਤ ਉਪਦੇਸ਼ ਦੀ ਸ੍ਵੀਕਾਰਤਾ ਅਰਦਾਸਾ ਸੋਧਕੇ ਅਤੇ ਕੜਾਹ ਪ੍ਰਸਾਦਿ ਦਾ ਅਨੰਦਜੀ ਪੜਕੇ ਪੰਜਾ ਪਿਆਰਿਆਂ ਦਾ ਰਖਕੇ ਗ੍ਰੰਥੀ ਸਿੰਘ ਅਤੇ ਰਾਗੀਆਂ ਨੂੰ ਦੇਕੇ ਬਾਟਾ ਅੰਮ੍ਰਤ ਦਾ ਵਰਤਾਰਾ ਭੇਜਕੇ ਛਕਾਉਂਨ ਦੀ ਮ੍ਰਜਾਦਾ ਅਨੁਸਾਰ ਪੰਜ ਪੰਜ ਗੱਫੇ ਜਾਂ ਗਰਾਸ ਇਕ ਦੂਜੇ ਦੇ ਮੁਖ ਵਿਖੇ ਅਤੀ ਪਿਆਰ ਨਾਲ ਦੇਣੇ ਤੇ ਸਭਨਾ ਕਠਿਆਂ ਗਫੇ ਛਕਣੇ ਅਤੇ ਅੰਮ੍ਰਤ ਛਕਕੇ ਚਰਨ ਪਾਹੁਲ ਅਰਥਾਤ ਚਰਨਾਮਤ ਨਹੀ ਪੀਣਾ ਉਪਰੰਤ ਕੇਸਾਂ ਸੁਮੇਤ ਅਸ਼ਨਾਨ ਕਰਨਾ ਆਪਣਿਆਂ ਸੁਨੇਹਰੀਆਂ ਸਿੰਘਾਂ ਨਾਲ ਭਾਈਚਾਰਾ ਅਤੇ ਗੁਰ ਭਾਈ ਪੁਣੇਦਾ ਸਨਬੰਧ ਸਚਾ ਰਖਣਾਂ ਸਤਿਸੰਗ ਕਰਨਾ ਸਤਿਨਾਮ ਸ੍ਰੀ ਵਾਹਗੁਰੂ ਅਤੇ ਸ਼ਬਦ ਦਾ ਅਭਿਆਸ ਕਰਨਾ।

ੴ ਸਤਿਗੁਰਪ੍ਰਸਾਦਿ ॥

# ਅਥ ਮਾਈ ਦੇ ਜਾਮੇਂ ਨੂੰ ਅੰਮ੍ਰਿਤ ਬਿਧੀ

ਮਾਈ ਦੇ ਜਾਮੇਂ ਦਾ ਸੰਸਕਾਰ ਕਿਸੇ ਬਰਨ ਜਾਂ ਮਜਬ ਵਿਚਨਹੀ ਪਰੰਤੂ ਸ੍ਰੀ ਗੁਰੂ ਕਲਗੀਧਰ ਜੀਦੇ ਪੰਥ ਵਿਖੇ ਅੰਮ੍ਰਤ ਸੰਸਕਾਰ ਹੈ ਜਿਸਦੇ ਹੋਣੇ ਕਰਕੇ ਮਾਈ ਦਾ ਜਾਮਾ ਬੀ ਖਾਲਸਾ ਧਰਮ ਨੂੰਪ੍ਰਾਪਤ ਹੁੰਦਾ ਹੈ ਨਹੀਂ ਤਾ ਕਬੀਰ ਜੀਦਾ ਵਾਕ ਜੋ ਇਨਾ ਨੇ ਕਾਸ਼ੀ ਵਿਖੇ ਮੁਸਲਮਾਨਾ ਨਾਲ ਸੰਬਾਦ ਕਰਕੇ ਇਹ ਬਚਨ ਕੀਤਾਸੀ (ਕਿ ਸੁੰਨਤ ਕੀਏ ਤੁਰਕ ਜੇ ਹੋਇਗਾ ਔਰਤ ਕਾ ਕਿਆ ਕਰੀਐ) ਭਾਵ ਕਿ ਤੁਸੀ ਤਾਂ ਸੁੰਨਤ ਕਰਕੇ ਮੁਸਲਮਾਂਨ ਬਨ ਗਏਹੋ ਪਰ ਤੁਹਾਡੇ ਘਰਾਂ ਵਿਖੇ ਇਸਤ੍ਰੀਆਂ ਦੀ ਤਾਂ ਸੁੰਨਤ ਨਹੀ ਹੁੰਦੀ ਇਸਵਾਤੇ (ਅਰਧ ਸਰੀਰੀ ਨਾਰ ਨਾ ਛੋਡਉ ਤਾਤੇ ਹਿੰਦੂ ਹੀ ਰਹੀਏ) ਇਸੇ ਤਰਾਂ ਹਿੰਦੂ ਤਾਂ ਜਨੇਊ ਤਿਲਕ ਆਦਕ ਸੰਸਕਾਰ ਕਰਕੇ ਹਿੰਦੂ ਬਣ ਜਾਂਦੇ ਹਨ ਪਰੰਤੂ ਇਸਤ੍ਰੀ ਦਾ ਸੰਸਕਾਰ ਕੋਈ ਨਹੀਂ ਇਸਵਾਸਤੇ ਬ੍ਰਾਹਮਨ ਆਦਕ ਦੇ ਘਰ ਉਨਾਦੇ ਧਰਮ ਅਰਥਾਤ ਸਿਖਾ ਸੂਤ੍ਰਬੀ ਰਹਤ ਇਸਤ੍ਰੀਆਂ ਸੂਦ੍ਰਹੀ ਰਹਿੰਦੀਆਂ ਹਨ ।

ਪਰੰਤੂ ਜੇਕਰ ਸਿੰਘ ਅੰਮ੍ਰਤ ਖੰਡੇ ਦਾ ਪਾਨ ਕਰਕੇ ਤੇ ਸਿੰਘਣੀਨੂੰ ਅੰਮ੍ਰਤ ਨਾ ਛਕਾਵੇ ਤਾ ਇਨਾਂ ਨੂੰ ਬੀ ਉਪਰ ਲਿਖਿਆ ਅਲਜਾਂਮ ਲਗਦਾ ਹੈ ਇਸਵਾਸਤੇ ਸਿੰਘਣੀ ਬੇਅੰਮ੍ਰਤਣੀ ਪਾਸੋਂ ਪ੍ਰਸਾਦਿ ਜਲ ਛਕਣਾ ਮਹਾਂ ਅਜੋਗ ਹੈ ਇਸਵਾਸਤੇ ਮਾਈ ਦੇ ਜਾਮੇਂ ਨੂੰ ਅੰਮ੍ਰਤ ਛਕਾਉਣੇ ਦੀ ਬਿਧੀ ਲਿਖਦਾ ਹਾਂ ਜੈਸੇ ਸਿੰਘਨੂੰ ਅੰਮ੍ਰਤ ਛਕਾਇਆਂ ਸੂਰ ਬੀਰਤਾ ਆਦਕ ਗੁਣ ਪ੍ਰਾਪਤ ਹੁੰਦੇ ਹਨ ਇਸੀ ਪ੍ਰਕਾਰ ਇਸਤ੍ਰੀ ਨੂੰ ਸੀਲਤੇ ਲਾਜਦੀ ਪ੍ਰਾਪਤੀ ਹੁੰਦੀ ਹੈ ਜਿਸਦਾ ਫਲ ਸੰਤਾਨ ਸੂਰ ਬੀਰ ਅਤੇ ਲਾਜ ਧਰਮ ਵਾਲੀ ਉਤਪਤ ਹੁੰਦੀ ਹੈ ਕਿਉਂਕੇ ਇਸਤਰੀ ਅਤੇ ਪੁਰਸ਼ ਇਕ ਕਾਰਕ ਹੋਣ ਤਾਂ ਸੰਤਾਂਨ ਸੁਤੇਹੀ ਧਰਮਰਾਜ ਹੋਜਾਂਦੀ ਹੈ।

# ਅੰਮ੍ਰਿਤ ਬਿਧੀ

ਪ੍ਰਥਮੇ ਅੰਮ੍ਰਤ ਦਾ ਤਿਆਰ ਕਰਤਾ ਇਕ ਸਿੰਘ ਗੁਰਮੁਖ ਬਾਣੀ ਦਾ ਪਿਆਰਾ ਰਹਤ ਬਬੇਕ ਦਾ ਪੱਕਾ ਅੰਮ੍ਰਤ ਤਿਆਰ ਕਰਨ ਨੂੰ ਤਿਆਰ ਹੋਵੇ ਅਰਥਾਤ ਪੰਜ ਸ਼ਨਾਨਾ ਕਰੇ ਫੇਰ ਸ੍ਰੀਗੁਰੂ ਗ੍ਰੰਥ ਸਾਹਿ-ਬ ਜੀਦੇ ਹਜ਼ੂਰ ਸਰਬ ਲੋਹ ਦਾ ਬਾਟਾ ਚੌਂਕੀ ਜਾਂ ਗੜਵੇ ਉਤੇ ਅਰਥਾਤ ਉਚੇ ਸਥਾਨ ਰਖੇ ਤੇ ਫਿਰ ਅੰਮ੍ਰਤ ਛਕਣੇ ਵਾਲੀ ਮਾਈ ਨੂੰ ਸਨਮੁਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦੇ ਹਥ ਜੋੜਕੇ ਅਤੇ ਮੁਖੋ ਸਤਿਨਾਮ ਦੀ ਧੌੜ੍ਹੀ ਜਾਂ ਵਾਹਗੁਰੂ ਨਾਂਮ ਦੇ ਉਚਾਰ ਕਰਨ ਦੀ ਆਗਿਆ ਦੀਵਾਨ ਵਿਚੋਂ ਮਿਲੇ, ਸੋ ਜਿਤਨਾ ਚਿਰ ਅੰਮ੍ਰਿਤ ਤਿਆਰ ਹੁੰਦਾ ਰਹੇ ਉਨਾਂ ਚਿਰ ਬਰਾਬਰ ਸਤਿਨਾਮ ਸ੍ਰੀ ਵਾਹਗੁਰੂ ਦਾ ਜਾਪ ਕਰੇ ।ਉਪਰੰਤ ਅੰਮ੍ਰਤ ਤਿਆਰ ਕਰਨੇ ਵਾਲਾਸਿੰਘ ਅਰਦਾਸਾਸੋਧਦਾ ਸੋਧਕੇ ਪ੍ਰਥਮੇ ਬਾਟੇ ਵਿਖੇ ਪਤਾਸੇ ਪਾਵੇ । ਉਪਰੰਤ ਸਤਿਨਾਮ ਸ੍ਰੀ ਵਾਹਗੁਰੂ ਕਹਕੇ ਜਲ ਪਾਵੇ ਅਤੇ ਜੇਕਰ ਰਹਤ ਪੂਰੀ ਪੰਜਾਂ ਕਕਾਰਾਂ ਦੀ ਅਤੇ ਸੀਸ ਤੇ ਜੂੜਾ ਰਖਣਾ ਹੋਵੇ ਤਾਂ *ਖੰਡੇ ਦਾ ਅੰਮ੍ਰਤ ਵਰਨਾ ਕਿਰਪਾਨ ਦਾ ਤਿਆਰ ਕੀਤਾ ਜਾਵੇ ਤੇ ਇਹ ਬਾਣੀਆਂ ਪੜਨੀਆਂ ਸ੍ਰੀ ਜਪਜੀ ਸਾਹਿਬ ਅਤੇ ਆਦ ਦੀ ਤੇ ਅੰਤ ਦੀ ਤੁਕ ਸ੍ਰੀ ਜਾਪੁਜੀ ਸਾਹਿਬ ਅਤੇ ਜੇ ਸਾਰਾ ਬੀ ਜਾਪਜੀ ਪੜਿਆ ਜਾਵੇ ਤਾਂ ਭੀ ਸੁਭ ਹੈ ਉਪਰੰਤ ਇਸ ਸ਼ਬਦ ਦਾ ਪਾਠ ਕਰਨਾ ਜੋ ਸੂਹੀ ਰਾਗ ਵਿਖੇ ਸ੍ਰੀ ਮੁਖਵਾਕ ਚੌਥੀ ਪਾਤਸ਼ਾਹੀ ਜੀਦਾ ਹੈ (ਸਭ ਅਵਗੁਨ ਮੈਂ ਗੁਨ ਨਹੀਂ ਕੋਈ) ਉਪਰੰਤ ਗੁਪਤ ਅਰਦਾਸਾ ਸੋਧਕੇ ਅੰਮ੍ਰਤ ਦਾ ਬਾਟਾ ਦੂਜਾ ਸਿੰਘ ਲੈਕੇ ਦੀਵਾਨ ਜਾਂ ਗੁਰੂ ਜੀਦੇ ਹਜ਼ੂਰ ਆਗਿਆ ਦਾ ਅਰਦਾਸਾ ਸੋਧਕੇ ਦੀਵਾਨ ਵਿਚੋਂ ਆਗਿਆ ਲੈਕੇ ਤੇ ਅੰਮ੍ਰਤ ਛਕਾ ਦੇਵੇ। ਅਤੇ ਪਹਲਾ

*ਜੇ ਖੰਡੇ ਦਾ ਅੰਮ੍ਰਤ ਛਕਨਾ ਹੋਵੇ ਤਾਂ ਪੂਰੀ ਰਹਤ ਰਖਣੀ ਅਤੇ ਅੰਮ੍ਰਤ ਦਾ ਸੁਨਹਰਾ ਉਸੀ ਪ੍ਰਕਾਰ ਤਿਆਰ ਕਰਨਾ ਜੈਸੇ ਸਿੰਘ ਨੂੰ ਛਕਾਈ ਦਾ ਹੈ।

ਪੰਜ ਚੁਲੇ ਛਕਾਵੇ ਤੇ ਸਤਿਨਾਮ ਸ੍ਰੀ ਵਾਹਗੁਰੂ ਜੀਦਾ ਅਵਾਜ਼ਾ ਬੋਲੇ ਤੇ ਬੁਲਾਵੇ ਇਸੀ ਤਰਾਂ ਪੰਜ ਚੁਲੇ ਨੇਤ੍ਰਾਂ ਵਿਖੇ ਅਤੇ ਪੰਜ ਕੇਸਾਂ ਵਿਖੇ ਬਰਾਬਰ ਸਤਨਾਮ ਸ੍ਰੀ ਵਾਹਿਗੁਰੂ ਜੀ ਦਾ ਬੋਲਾ ਬੋਲਣਾ। ਤੇ ਅੰਮ੍ਰਤ ਅਧਕਾਰੀ ਤੋ ਬੁਲਾਵਣਾਂ ਤੇ ਬਾਕੀ ਦਾ ਅੰਮ੍ਰਤ ਜੋ ਛਕਾਉਣੇ ਥੀ ਸ਼ੇਸ਼ ਬਾਟੇ ਵਿਚ ਹੋਵੇ ਤਾਂ ਜੇ ਬਹੁਤ ਮਾਈਆਂ ਹੋਵਣ ਤਾਂ ਸਜੇ ਪਾਸਿਓਂ ਖਬੇ ਤਕ ਅਤੇ ਫੇਰ ਖਬੇ ਪਾਸਿਓਂ ਸਜੇ ਤਕ ਸਭਨਾਂ ਨੂੰ ਛਕਾ ਦੇਣਾ।ਬਾਟੇ ਨਾਲ ਘੁਟ ਘੁਟ ਕਰਕੇ। ਤੇਜੇ ਅਕੱਲੀ ਮਾਈ ਦਾ ਜਾਮਾ ਹੋਵੇ ਤਾਂ ਅਕੱਲੀ ਨੂੰ ਸਾਰਾ ਹੀ ਛਕਾ ਦੇਣਾ ਅਤੇ ਕਠੇ ਛਕਣ ਵਾਲੀਆਂ ਗੁਰ ਭੈਣਾ ਹੁੰਦੀਆਂ ਹਨ।

## ਅਤੇ ਏਹ ਰਹਿਤਾਂ ਦਸਣੀਆਂ

ਜਪਜੀ ਜਾਪਜੀ ਗੁਰਬਾਣੀ ਪੜਨੀ ਸੁਣਨੀ ਕੰਠ ਕਰਨੀ ਸਤ ਧਰਮ ਵਿਖੇ ਪਕੇ ਰਹਣਾ। ਪਤੀ ਦੀ ਸੇਵਾ ਕਰਨੀ। ਗੁਗਾ ਧੌਂਕਲ ਮੀਆਂ ਮੜੀ ਗੋਰ ਅਰਥਾਤ ਬਿਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰਦੁਆਰਿਆਂ ਤੇ ਕਿਸੇ ਅਗੇ ਸਿਰ ਨਹੀਂ ਨਿਵਾਂਉਂਣਾ ਜੰਤ੍ਰ ਮੰਤ੍ਰ ਜਾਦੂ ਟੂਣੇ ਤਵੀਜ ਬਾਲਕਾ ਜਾਂ ਕਿਸੇ ਕਾਰਜ ਵਾਸਤੇ ਨਹੀ ਕਰਨੇ ਕਰਾਉਣੇ ਵਾਹਗੁਰੂ ਦਾ ਭਾਨਾ ਮੰਨਣਾ ਨਸਵਾਰ ਨਹੀਂ ਲੈਣੀ ਜਿਨਾਂ ਅੰਮ੍ਰਤ ਨਾ ਛਕਿਆ ਹੋਵੇ ਉਨਾਂ ਇਸਤ੍ਰੀਆਂ ਨਾਲ ਜਲ ਪ੍ਰਸਾਦ ਨਹੀਂ ਛਕਣਾਂ। ਸਸ ਸੌਹਰੇ ਦੀ ਸੇਵਾ ਕਰਨੀ। ਸਿਯਾਪੇ ਆਦਕ ਨਹੀਂ ਕਰਨਾ ਭਾਣਾ ਮੰਨਣਾ ਜੇ ਕਿਸੇ ਅੰਗ ਸਾਕ ਵਿਖੇ ਹੁਕਮ ਸਤਿ ਕੋਈ ਸਰਬੰਦੀ ਹੋਗਿਆ ਹੋਵੇ ਤਾਰਜਾ ਬੁਲਾਵਣੀ ਲਾਜਵੰਤੀ ਹੋ ਵਾਹਗੁਰੂ ਜਪੋ ਉਪਰੰਤ ਅਰਦਾਸਾ ਕਰਕੇ ਕੜਾਹਪ੍ਰਸਾਦਿ ਦਾ ਗੱਫਾ ਸਭਨਾ ਨੂੰ ਬਾਟੇ ਵਿਚ ਪਾਕੇ ਛਕਣਦੀ ਆਗਜਾ ਦੇਣੀ ਜਥਾ ਸ਼ਕਤ ਤਨਖਾਹ ਗੁਰੂਕੀ ਗੋਲਕ ਦੇਣੀ*।

---

*ਸ੍ਰੀ ਅੰਮ੍ਰਤਸਰ ਭੇਜ ਦੇਣੀ

# ਵਿਵਾਹ ਕਾਰਜ

ਬਾਕੀ ਦਿਆਂ ਸਭਨਾਂ ਸੰਸਕਾਰਾਂ ਨਾਲੋਂ ਸਭਨਾਂ ਪੰਥਾਂ ਅਤੇ ਬਰਨਾਂ ਵਿਖੇ ਵਿਵਾਹ ਦੇ ਅਰੰਭ ਅਤੇ ਸਾਰੇ ਸਮਜ ਵਿਖੇ ਕਈ ਪ੍ਰਕਾਰ ਦੇ ਸਗਨ ਅਤੇ ਲਗਨ ਮਹੂਰਤ ਦੇਵਤਿਆਂ ਦੇ ਪੂਜਨ ਤੇ ਸੁਖਣਾਂ ਆਦਕ ਕਰਮ ਕਰਦੇ ਹਨ ।

ਪਰੰਤੂ ਗੁਰੂਜੀਦੇ ਮਤ ਵਿਖੇਂ ਸਭਨਾ ਹੀ ਕਾਰਜਾ ਵਿਖੇ ਸ੍ਰੀ ਵਾਹਗੁਰੂ ਜੀ ਪਾਸ ਅਰਦਾਸ ਤੇ ਕਾਰਜ ਰਾਸ ਹੋਰ ਕਿਸੇ ਦੇਵੀ ਦੇਵਤੇ ਜਾਗਨੇਸ਼ ਅਤੇ ਗ੍ਰਹ ਸਗਨ ਲਗਨ ਦੀ ਲੋੜ ਨਹੀ ਕੇਵਲ (ਕਰ ਅਰਦਾਸ ਕਾਰਜ ਸਭ ਕੀਜੈ । ਸੰਸਾ ਭਰਮ ਮੂਲ ਨਹੀ ਕੀਜੈ) ਤੇ ਹੋਰੁ ਬਿਵਹਾਰ ਪੂਨਾ ਕਾਰਜ ਸਭ ਨਾਹੀ ਕਾਰਜਾਂ ਵਿਖੇ ਪੂਜਾ ਅਕਾਲਪੁਰਖ ਸ੍ਰੀ ਵਾਹਗੁਰੂ ਜੀਦੀ ਹੀ ਪ੍ਰਵਾਂਨ ਹੈ ।

ਫਿਰ ਜੈਸੇ ਹਿੰਦੂ ਆਪਨਿਆਂ ਬੇਦਾਂ ਸ਼ਾਸਤ੍ਰਾਂ ਅਥਵਾ ਪੁਰਾਨਾਂ ਦੇ ਅਨੁਸਾਰ ਆਪਨੇ ਸਾਰੇ ਹੀ ਸੰਸਕਾਰ ਕਰਦੇ ਹਨ ਅਤੇ ਮੁਸਲਮਾਂਨ ਕੁਰਾਨਦੇ ਅਨੁਸਾਰ ਕਰਦੇ ਹਨ ਇਸੀ ਪ੍ਰਕਾਰ ਗੁਰੂ ਕਿਆਂ ਸਿੰਘਾ ਨੂੰ ਸਭੇ ਕਾਰਜ ਗੁਰਬਾਣੀ ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦੇ ਬਚਨਾ ਅਨੁਸਾਰ ਕਰਨੇ ਚਾਹੀਦੇ ਹਨ ।

ਕਿੰਉਕੇ ਇਹ ਬਾਤ ਤਾਂ ਗੁਝੀ ਨਹੀ ਸਭੇ ਜਾਣਦੇ ਹਨ ਖਾਲਸਾ ਪੰਥ ਵਖਰਾ ਹੈ ਫੇਰ ਇਹਬੀ ਪ੍ਰਗਟ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਪੰਥਦੀ ਸਭ ਮਰਜਾਦਾ ਜੁਦੀ ਕੀਤੀ ਅਤੇ ਕੇਵਲ ਨਿਰੰਕਾਰ ਦਾ ਜਾਪ ਜਪਾਇਆ ਜੈਸੇ (ਦੂਜਾ ਕਾਹੇ ਸਿਮਰੀਐ ਜੰਮੈ ਤੇ ਮਰਜਾਇ ਏਕੋ ਸਿਮਰੋ ਨਾਨਕ ਜਲ ਥਲ ਰਿਹਾ ਸਿਮਾਇ ॥

ਇਤਆਦਕ ਅਨੇਕਾਂ ਬਚਨਾਂ ਵਿਖੇ ਹਿੰਦੂ ਤੇ ਮੁਸਲਮਾਨਾ ਨਾਲੋਂ ਬਖਰੀ ਹੀ ਉਪਾਸ਼ਨਾਦਸੀ ਕਿੰਉਕੇ ਹਿੰਦੂ ਕਈਆਂ ਦੇਵੀਆਂਦੇਵਤਿਆਂ ਸੂਰਜ ਚੰਦ੍ਰਮਾਂ ਸ਼ਨੀ ਬ੍ਰਹਸਪਤ ਗ੍ਰਹ ਤੀਰਥ ਆਦਕਾਂ ਅਨੇਕਾ ਨੂੰ ਹੀ ਮੰਨਦੇ ਪੂਜਦੇ ਹਨ ਤੇ ਆਪਨੀ ਮੁਕਤੀ ਬੀ ਓਨ੍ਹਾਂ ਤੋ ਹੀ ਮੰਨਦੇ ਹਨ ਇਸੀ ਪ੍ਰਕਾਰ ਮੁਸਲਮਾਂਨ ਬੀ ਖੁਦਾਦੇ ਚਾਰ ਜਾਰ ਅਤੇ ਰਸੂਲ ਉਤੇ

ਈਮਾਂਨ ਲਿਆਉਂਣੇ ਨਾਲ ਖੁਦਾ ਥੀ ਮੁਕਤੀ ਮੰਨਦੇ ਹਨ ॥

ਪ੍ਰੰਤੂ ਗੁਰੂ ਜੀ ਨੇ ਕੇਵਲ ਸ੍ਰੀ ਵਾਹਗੁਰੂ ਜੀ ਦੇ ਨਾਮ ਥੀ ਹੀ ਮੁਕਤ ਹੋਣੀ ਦਸੀ ਹੈ ਸੋ ਇਸ ਪ੍ਰਕਾਰ ਮਹਾਰਾਜ ਦਾ ਆਸਾ ਹਿੰਦੂਆਂ ਅਤੇ ਮੁਸਲਮਾਂਨਾ ਤੇ ਜੁਦਾ ਹੀ ਦਿਸਦਾ ਹੈ। ਅਤੇ ਗੁਰੂ ਕੇ ਮਤ ਵਿਖੇ ਆਤਮਕ ਅਤੇ ਵਿਵਹਾਰਕ ਸਮੱਗਰ ਰੀਤੀਆਂ ਰਸਮਾਂ ਦੋਹਾਂ ਹੀ ਪੰਥਾਂ ਥੀ ਵਖਰੀਆਂ ਹਨ ਸੋ ਹੁਣ ਇਥੇ ਲਿਖਣੇ ਦੀ ਜਾਦਾ ਲੋੜਨਹੀ ਕਿਉਂਕੇ ਖਾਲਸਾ ਧਰਮ ਦੇ ਨਿਯਮ ਪਿਛੇ ਪੁਸਤਕ ਦੇ ਅਰੰਭ ਵਿਚ ਲਿਖ ਆਇਆ ਹਾਂ ॥

ਹੁਣ ਮੈ ਵਿਵਾਹ ਦੀ ਮਰਜਾਦਾ ਖਾਲਸਾ ਧਰਮ ਦੇ ਅਨੁਸਾਰ ਲਿਖਦਾ ਹਾਂ ਪਰੰਤੂ ਵਿਵਾਹ ਤੇ ਪਹਲਾਂ ਕੁੜਮਾਈ ਹੈ ਇਸ ਵਾਸਤੇ ਖਾਲਸਾ ਜੀ ਨੂੰ ਕੁੜਮਾਈ ਸਮਯ ਦੀ ਮਰਜਾਦਾ ਲਿਖਕੇ ਪ੍ਰਗਟ ਕਰਦਾ ਹਾਂ ॥

## (ਕੁੜਮਾਈ)

ਭਾਵੇਂ ਕੁੜਮਾਈ ਸੰਸਕਾਰਾਂ ਵਿਚ ਨਹੀਂ, ਪਰੰਤੂ ਬਿਆਹ ਦਾ ਅਰੰਭ ਇਸੇ ਥੋਂ ਹੁੰਦਾ ਹੈ, ਇਸਨੂੰ ਮੰਗਣੀ ਅਤੇ ਸਗਨ ਭੀ ਆਖਦੇ ਹਨ। ਅਤੇ ਇਹ ਸਮਯ ਬੜੀ ਸੋਚ ਅਤੇ ਵਿਚਾਰ ਦਾ ਹੁੰਦਾ ਹੈ ਕਿ-ਉਕੇ ਜੋ ਕੁਝ ਇਸ ਵੇਲੇ ਸੋਚ ਵਿਚਾਰ ਕੇ ਸਾਰਾ ਕਾਰਜ ਕਰੀਏ ਤਾਂ ਅੰਤ ਪ੍ਰਜੰਤ ਸੁਖ ਅਤੇ*ਸਮਧੀ ਪੁਣਾ ਚੰਗੀ ਤਰਾਂ ਨਿਭ ਸਕਦਾ ਹੈ। ਪਰੰਤੂ ਇਹ ਸਮਯ ਜਾਣਕੇ ਕੁੜਮਾਈ ਦਾ ਕਰਨਾ ਐਸਾ ਬਿਨਾ ਸੋਚੇ ਸਮਝੇ ਲੋਕ ਕਰਦੇ ਹੈਨ ਜਿਸਦਾ ਫਲ ਸਾਰੀ ਉਮਰ ਦਾ ਦੁਖ (ਕਾਰਨ) ਕੀ ਕਿ ਨਾਈਆਂ ਤੇ ਬਾਹਮਣਾ ਮੀਰਾਸੀਆਂ ਦੇ ਬਸ ਪੈਕੇ ਉਨਾਂ ਦੇ ਕਹਨੇ ਅਨੁਸਾਰ ਕੁੜਮਾਈ ਕਰ ਦੇਣੀ ਕਿਡੇ ਜੁਲਮ ਦੀ ਗਲ ਹੈ। ਕਿ ਜੇ ਦੁਨੀਆਂਦੇ ਛੋਟੇ ਛੋਟੇ ਕੰਮ ਕਰਨੇ ਤਾਂ ਖੁਦ ਦੇਖਕੇ ਜੈਸਾ ਕਿ ਗਊ ਭੈਸ ਖਰੀਦਨੀ ਤਾਂ ਹਥੀ ਚੋਕੇ ਅਤੇ ਘੋੜਾ ਖਰੀਦਣਾ ਸੁਵਾਰੀ ਕਰਕੇ ਬੈਲ ਹਲ ਜੋੜਕੇ ਰੁਪਯਾ ਟਨਕਾਕੇ ਦੇਖ ਲੈਣਾ।

---

*ਕੁੜਮਾਚਾਰੀ

ਭਲਾ ਹੋਰ ਤਾਂ ਕੇੜ੍ਹੀ ਗੱਲ ਹੈ ਜੇ ਕਦੇ ਤੌੜੀ ਅਰਥਾਤ ਮਿਟੀ ਦਾ ਦੇਗਾ ਖਰੀਦਣਾ ਤਾਂ ਚਾਰੋਂ ਤਰਫ ਨਿਗਾ ਕਰਕੇ ਠਕੋਰੇ ਲਾਕੇ ਹੋਰ ਕੰਮਾਂ ਵਿਚ ਤਾਂ ਇਤਨੀ ਚੌਕਸਾਈ ਪਰੂ ਜਦੋਂ ਬਿਚਾਰੀ ਬਾਲੜੀ ਕੰਨਜਾ ਦਾ ਸਮਯ ਕੁੜਮਾਈ ਦਾ ਆਉਂਣਾ ਤਾਂ ਪਰਾਇਆਂ ਲੋਕਾਂ ਦੇ ਬਸ ਕਰ ਦੇਣਾਂ। ਬਸ ਇਨਾਂ ਲੋਕਾ ਦੀ ਪੁਤੇਤਿਆਂ ਖਾਤਰ ਅਤੇ ਖੰਡ ਘਿਉ ਮਿਠਆਈ ਆਦਕ ਖੂਬ ਸੇਵਾ ਕੀਤੀ ਤਾਂ ਆਕੇ ਧਏਤੇ ਘਰ ਸ਼ੋਭਾ ਦਾ ਦਰਆਉ ਬਗਾ ਦੇਣਾ ਤੇ ਜੇ ਪੁਤੇਤੇ ਆਪਣੀ ਸਚਾ ਈ ਉਤੇ ਰਹੇ ਤਾਂ ਉਲਟਾ ਸੁਣਾਕੇ ਉਥੋਂ ਉਕਾ ਦੇਣਾਂ ਓੜਕ ਜਿਥੇ ਇਨਾ ਲੋਕਾਂ ਦੀ ਖਾਤਰ ਅਤੇ ਦੁਧ ਭਿਛਿਆ ਮਿਲ ਗਈ ਓਥੇ ਹੀ ਸਗਨ ਪਾਓ ਦੇਣਾ। ਇਹ ਦੁਧਭਿਛਿਆ ਪੁਤੇਤੇ ਘਰ ਲਾਗੀ ਸਗਨ ਲੈਕੇ ਆਏ ਨੂੰ ਮਿਲਦੀ ਹੈ। ਪਹਲੇ ਦਿਨ ਜਿਸ ਦਿਨ ਧਏਤੇ ਘਰੋ ਸਗਨ ਲੈਕੇ ਪੁਤੇਤੇ ਦੇ ਘਰ ਆਵੇ ਇਹ ਏਸਤਰਾਂ ਦਿੰਦੇ ਹਨ ਕਿ ਜਦੋ ਰਾਤ ਨੂੰ ਦਾਦੇ ਹੋਰਾ ਰਸੋਈ ਜੀਉਂਕੇ ਬਰਾਜਣ ਵਾਸਤੇ ਜਾਣਾ ਤਾਂ ਪਿਛੋ ਪੁਤੇਤੇ ਦਾਦੇ ਨੈਂ ਕੈਣਾ ਜਜਮਾਨ ਹੁਣ ਦੁਧ ਭਿਛਿਆ ਭੇਜਦੇਣੀ ਚਾਹੀ ਦੀ ਹੈ ਉਸ ਵਕਤ ਇਹ ਕੈਣਾ ਕਿ ਜਜਮਾਨ ਇਹ ਪਹਲਾ ਦਿਨ ਹੈ ਅਤੇ ਨਾਂਮ ਉਜਲਾ ਲਾਗੀ ਹੀ ਕਰਦੇ ਹਨ। ਸੋ ਕਟੋਰੇ ਵਿਚ ਦੁਧ ਪਾਕੇ ਤੇ ੫੧ ਰੁਪਏ ਪਾਦੇਓ ਬਸ ਵਿਚਾਰੇ ਨੇ ਪਹਲਾ ਹੀ ਡਰਦਿਆ ਭਈ ਕਿਧਰੇ ਕੁੜਮਾਈ ਨ ਹਟ ਜਾਵੇ ਨਾਲੇ ਰੁਪਯਾ ਵਲੋ ਦਿਲ ਖੁਸਣਾ। ਕੈਣਾ ਦਾਦਾ ਜੀ ੨੫ ਰੁਪਏ ਪਾਦਿਓ ਤਾਂ ਦਾਦਾ ਜੀ ਨੈ ਸੁਣਕੇ ਝਟ ਕੈਣਾ ਜਜਮਾਨ ਤੇਰਾ ਘਰ ਬੜਾ ਹੈ ਤੂੰ ਜਾਣ ਪਹਲਾ ਦਿਨ ਇਸ ਤੇਰੀ ਦੁਧ ਭਿਛਿਆ ਕਰਕੇ ਹੀ ਦਾਜ ਆਉਂਣਾ ਹੈ ਬਸਏਧਰਪੁਤੇਤੇਦਾਇਹਹਾਲਉਦਤਧਏਤੇਆਂਕੂਤੇਦਾਜ ਦਾ ਬੋਜ ਪਾ ਦੇਣਾਂ ਆਪਣਾ ਕੰਮ ਦੋਈ ਪਾਸੀ ਕਰਕੇ ਛਕੇ ਉੜਾ ਲੈਣੇ ਓੜਕ ਬਿਚਾਰੇ ਨੇ ੫੧ ਪਾ ਦੇਣੇ ਬਸ ਦਾਦੇ ਹੋਰਾ ਦੁਧ ਲੈਕੇ ਧਏਤੇ ਦਾਦੇ ਨੂੰ ਪੁਚਾਕੇ ਦੁਧ ਭਿਛਿਆ ਤੀਜਾ ਹਿਸਾ ਆਪ ਉੜਾਕੇ ਘਰ ਆ ਬਿਰਾਜਣਾ ਸੋ ਇਹ ਕਾਰਜ ਪਰਾਇਆ ਲੋਕਾਂ ਦੇ ਹਥ ਨਹੀ ਦੇਣਾਂ ਚਾਹੀਦਾ ਬਲਕੇ ਕੰਨਜਾ ਦਾ ਪਿਤਾ ਮਾਤਾ ਭਾਈ ਮਾਮ

ਮਾਮੀ ਨਾਨਾ ਨਾਨੀ ਮਾਸੀ ਮਾਸੜ ਆਦਕ ਨਜ਼ਦੀਕੀ ਸਰਬੰਧੀ ਆਪ ਦੇਖਕੇ ਕਰਨ। ਵਰਨਾ ਪਰਾਈ ਹਥੀ ਸਾਕ ਭੇਜਣ ਦਾ ਇਤੀ ਹਾਸ ਆਪ ਸੁਣੋ। ਕਿ ਜਹਾਂਗੀਰ ਪਾਤਸ਼ਾਹ ਦੀਵਾਨ ਚੰਦੂ ਜੋ ਕਿ ਲਾਹੌਰਦਾਰੈਣਵਾਲਾਸੀਅਤੇਦਿਲੀਵਿਚ ਨੌਕਰੀ ਕਰਦਾਸੀ ਉਸਦੇ ਘਰਜਦਕੰਨਯਾ ਬਰ ਪਰਾਪਤ ਹੋਈ ਤਾਂ ਚਾਹਿਆ ਕਿ ਹੁਣ ਕੰਨਯਾ ਦਾ ਸੰਜੋਗ ਕਿਧਰੇ ਕਰ ਦੇਈਏ ਤਾਂ ਲਾਹੌਰੋਂ ਆਪਣੇ ਕੁਲ ਪਰੋਹਤ ਨੂੰ ਸਦਕੇ ਕਿਹਾ ਕਿ ਤੂੰ ਲਾਹੌਰ ਵਿਚ ਕੋਈ ਚੰਗਾ ਬਰ ਘਰ ਦੇਖਕੇ ਕਿਧਰੇ ਕਾਕੀ ਦਾ ਸਨਬੰਧ ਕਰ ਆਉ ਪੰਡਤ ਜੀ ਤਾ ਅਤ ਅੰਤ ਪ੍ਰਸੰਨ ਹੋਏ ਕਿਉਕੇ ਗਰੀਬਾਂ ਜਜਮਾਨਾਂ ਦਿਆ ਘਰਾਂ ਵਿਚੋਂ ਦਸ ਚੌਕੇ ਉਡਾ ਲੈਂਦੇ ਹਨ ਅਤੇ ਇਹ ਸਾਮੀਤਾ ਅਛੀ ਕਰਾ ਹੀ ਹੈ ਕਿਉਕੇ ਪਾਤਸ਼ਾਹੀ ਦੀਵਾਨ ਸੀ। ਹੁਣ ਪੰਡਤ ਜੀ ਬਰ ਤੇ ਘਰ ਦੀ ਤਲਾਸ਼ ਵਾਸਤੇ ਲਾਹੌਰ ਆਏ। ਓਥੋਂ ਦਸ ਪਈ ਕਿ ਸੋਡੀਆਂ ਦਾ ਲੜਕਾ ਸ੍ਰੀ ਅੰਮ੍ਰਿਤਸਰਜੀ ਵਿਚ ਗੁਰੂ ਅਰਜਨ ਸਾਹਿਬ ਜੀ ਦਾ ਪੁਤ੍ਰ ਹੈ। ਪੰਡਤ ਨੇ ਸੁਣਕੇ ਬਿਚਾਰ ਕੀਤੀ ਭਈ ਇਕ ਤਾਂ ਨਮਾ ਤੀਰਥ ਪ੍ਰਗਟ ਹੋਇਆ ਹੈ ਉਸਦਾ ਅਸ਼ਨਾਨ ਕਰਾਂਗੇਆਦੂਜਾਸੋਡੀ-ਆਂ ਦਾ ਲੜਕਾ ਭੀ ਦੇਖ ਆਂਵੇਂਗੇ ਲਾਹੌਰੋ ਅੰਮ੍ਰਿਤਸਰ ਜੀ ਆਗਿ-ਆ ਅਤੇ ਆਕੇ ਗੁਰੂ ਜੀਦੇ ਹਜ਼ੂਰ ਦਰਸ਼ਨ ਆਂਨ ਕੀਤਾ ਅਗੇ ਗੁਰੂ ਜੀ ਦਰਸ਼ਨੀ ਦਰਵਾਜੇ ਅਗੇ ਦੀਵਾਨ ਵਿਚ ਬੈਠੇ ਸਨ ਤਾਂ ਮਹਾਂਰਾਜ ਜੀਦੇ ਸਪੁਤ੍ਰ ਮੀਰ ਪੀਰ ਗੁਨ ਗਹੀਰ ਧਰਮ ਧੀਰ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਸਾਹਿਬਾਂ ਦੇ ਪਾਸ ਹੀ ਬਰਾਜਮਾਂਨ ਸਨ ਪੰਡਤ ਨੇ ਦੇਖ ਕੇ ਪੁਛਿਆ ਮਹਾਂਰਾਜ ਸਾਹਿਬ ਜਾਦੇ ਦਾ ਕਿਧਰੇ ਸਨਬੰਧ ਜਾਨੇ ਮੰਗਨੀ ਕਰ ਦਿਤੀ ਹੈ ਜਾਂ ਨਹੀ ਤਾਂ ਗੁਰੂ ਬਚਨ ਕੀਤਾ ਕਿ ਪੰਡਤ ਜੀ ਅਜੇ ਤਾਂ ਨਹੀ ਬਸ ਇਤਨੀ ਬਾਤ ਸੁਨਕੇ ਪੰਡਤ ਜੀ ਤਿਆਰ ਹੋ ਪਏ ਸਤਿਗੁਰਾਂ ਕਿਹਾ ਕਿ ਆਪ ਪ੍ਰਸਾਦਿ ਛਕ ਜਾਵੋ ਅਤੇ ਲੰਗਰ ਵਿਖੇ ਜਾ ਬੈਠਾਇਆ ਤੇ ਜੈਸਾ ਪ੍ਰਸਾਦਿ ਸਭ ਸੰਗਤ ਨੇ ਛਕਿਆ ਵੈਸਾ ਹੀ ਮਿਸ਼ਰ ਜੀ ਨੇ ਭੀ ਪਾਲਿਆ। ਪਰੰਤੂ ਮਨ ਵਿਚ ਬੜੀ ਸੋਚ ਕੀਤੀ ਕਿ ਮੇਰੀ ਖਾਤਰ ਤਾਂ

ਗੁਰੂ ਜੀਨੇਂ ਕੁਝ ਨਹੀ ਕੀਤੀ,ਪਰੁ ਦੂਰ ਹੰਦੇਸ਼ੀ ਨਾਲ ਸੋਚਕੇ ਤਸੱ-
ਲੀ ਕੀਤੀ ਕਿ ਹਛਾ ਜਦ ਸਗਨ ਲੈਕੇ ਆਂਵਾਂਗਾ ਤਾਂ ਜਰੂਰ ਗਫਾ
ਮਿਲੇਗਾ ਇਹ ਸੋਚਕੇ ਗੁਰੂ ਜੀਦਾ ਪ੍ਰਤਾਪ ਅਤੇ ਘਰ ਬਰ ਦੇਖਕੇ
ਦਿਲੀ ਚਲਾਗਿਆ ਅਤੇ ਜਾਕੇ ਦੀਵਾਨ ਚੰਦੂਮਲ ਨੂੰ ਮਿਲਿਆ
ਅਤੇ ਸਾਰਾ ਹਾਲ ਘਰ ਬਾਰ ਦਾ ਸੁਨਾਇਆ ਚੰਦੂ ਸੁਨਕਰ ਬੜਾ
ਆਨੰਦ ਹੋਇਆ ਕਿ ਧੰਨ ਭਾਗ ਜੋ ਐਸਾ ਘਰਬਾਰ ਪ੍ਰਮੇਸ਼ਰ ਨੇ
ਸਾਨੂੰ ਜਗਤ ਦਾ ਪੂਜ ਨੀਕ ਮਿਲਾਇ ਦਿਤਾ ਹੈ। ਓੜਕ ਚੰਦੂ ਨੇ
ਪਰਵਾਰ ਆਦਕ ਸਨਬੰਧੀਆਂ ਨਾਲ ਸਲਾਹ ਕਰਕੇ ਸਗਨ ਦੀ
ਰਸਮ ਦੇਕੇ ਇਸੀ ਮਿਸ਼ਰ ਨੂੰ ਜਿਸਦਾ ਨਾਮ ਰਾਧਾ ਕਿਸ਼ਨ ਸੀ ਸ੍ਰੀ
ਅੰਮ੍ਰਿਤਸਰ ਜੀ ਭੇਜ ਦਿਤਾ। ਪੰਡਤ ਜੀ ਸਨੇ ਸਨੇ ਚਲਕਰ ਪੌਚ
ਗਏ ਅਤੇ ਗੁਰੂ ਜੀ ਦਾ ਦਰਸ਼ਨ ਦੀਵਾਂਨ ਵਿਚ ਆ ਕੀਤਾ ਜਦੋ
ਸ਼ਬਦ ਕੀਰਤਨ ਦੀ ਸਮਾਪਤੀ ਹੋਈ ਤਾਂ ਗੁਰੂ ਜੀ ਨੇ ਆਨੰਦ
ਪ੍ਰਸਨਤਾ ਪੁਛੀ। ਇੰਨੇ ਚਿਰਨੂੰ ਸ਼ਬਦ ਬਾਣੀ ਦਾ ਭੋਗ ਪਇਆ ਉ-
ਪ੍ਰੰਤ ਲਾਂਗਰੀਆ ਆਂਨਕੇ ਅਰਜ ਕੀਤੀ ਕਿ ਸਚੇ ਪਾਤਸ਼ਾਹਿਪ੍ਰਸ਼ਾਦਿ
ਤਿਆਰ ਹੈ ਤਾਂ ਗੁਰੂਜੀ ਸੰਗਤ ਸਮੇਤ ਲੰਗਰ ਵਿਖੇ ਜਾਕਰ ਪ੍ਰਸਾਦਿ
ਛਕਿਆ ਅਤੇ ਮਿਸ਼ਰਜੀ ਨੂੰ ਬੀ ਛਕਾ ਦਿਤਾ।ਪਰੰਤੂ ਮਿਸ਼ਰ ਜੀ ਤਾਂ
ਦੁਧ ਭਿਛਿਆਵਾਸਤੇ ਇਧਰ ਉਧਰ ਦੇਖਣ ਅਤੇਮਿਠਆਈ ਦਾਬਾਲ
ਜੈਸਾ ਕਿ ਆਂਮ ਲੋਕਾਂ ਵਿਚ ਰਸਮ ਹੈ। ਪਰੰਤੂ ਗੁਰੂ ਜੀ ਨੇ ਤਾਂ ਸਚ
ਦਾ ਪ੍ਰਚਾਰ ਕਰਨਾ ਸੀ ਵਸ ਜੈਸਾ ਪ੍ਰਸਾਦਿ ਲੰਗਰ ਮੇ ਤਿਆਰ ਥਾ
ਗਰੀਬ ਅਮੀਰ ਨੂੰ ਇਕ ਰਸ ਵਰਤਿਆ।ਸਭਨਾਂ ਛਕਲਿਆ ਉਸੀ
ਤਰਾਂ ਮਿਸ਼ਰ ਨੂੰ ਵੀ ਛਕਾ ਦਿਤਾ। ਉਪਰੰਤ ਅਰਾਮ ਕੀਤਾ ਤੇ ਪੰਡਤ
ਜੀਤਾ ਇਸ ਚਟ ਪਟੀ ਖਿਚ ਲਗੇ ਹੋਏ ਭਈ ਇਥੇ ਨਾਤਾ ਤਾ ਕੁਝ
ਖਾਤਰ ਹੀ ਹੋਈ ਨਾ ਦੁਧ ਭਿਛਿਆ ਹੀ ਮਿਲੀ ਓੜਕ ਸੋਧਨਾ ਦੇਦੀ-
ਵਾਨ ਵਿਚ ਸਲਾ ਹੋਈ ਕਿ ਕੁੜਮਾਈ ਦੀ ਰਸਮ ਸ੍ਰੀ ਗੁਰੂ ਹਰ
ਗੋਬਿੰਦ ਸਾਹਿਬ ਦੀ ਝੋਲੀ ਵਿਚ ਪਾਈ ਜਾਵੇ ਅਤੇ ਅਰਦਾਸਾ ਸੋ-
ਧਿਆ ਜਾਵੇ। ਤਾਂ ਪੰਡਤ ਨੂੰ ਬੁਲਾ ਭੇਜਿਆ ਜਦ ਪੰਡਤ ਜੀ ਆਏ
ਅਤੇ ਪੰਡਤ ਜੀ ਨੇ ਸਾਹਿਬ ਬੁਡਾ ਜੀ ਨੂੰ ਵਖਰਿਆ ਹੋਕੇ ਕਿਹਾ ਕਿ

ਮਹਾਂਰਾਜ ਇਹ ਸਾਕ ਮੈ ਬੜੇ ਜ਼ੋਰ ਨਾਲ ਲਿਆਇਆ ਹਾਂ ਕਿ-ਉਕੇ ਜਦੋ ਮੈ ਘਰ ਬਾਰ ਦੇਖਣ ਵਾਸਤੇ ਆਇਆ ਸਾ ਤਾਂ ਮੁੜਕੇ ਜਾਕੇ ਸਾਰਾ ਹਾਲ ਕਿਹਾ ਜਿਸਨੂੰ ਸੁਣਕੇ ਚੰਦੂ ਮਲ ਦਿਆਂ ਭਰਾਮਾਂ ਅਤੇ ਉਸਨੇ ਕਿਹਾ ਕਿ ਦਾਦਾ ਜੀ ਆਪ ਚੁਬਾਰੇ ਦੀ ਇਟ ਮੋਰੀ ਨੂੰ ਲਾ ਆਏ ਹੋ ਹੁਣ ਇਹ ਬਾਤ ਕੇਵਲ ਆਪਣੀ ਵਡਾਈ ਅਤੇ ਅ-ਸਾਨ ਜਾਣਨੇ ਵਾਸਤੇ ਗੁਰੂ ਜੀ ਨੂੰ ਮਨ ਘੜਤ ਸੁਣਾਈ ਮਗਰ ਗੁਰੂ ਜੀ ਦਾ ਘਰ ਸਤ ਵਕਤਾ ਅਤੇ ਪਖੰਡ ਦੇ ਨਾਸ ਕਰਨੇ ਵਾਲਾ ਹੈ ਇਹ ਬਾਤ ਸੁਨਕਰ ਸਾਹਿਬ ਬੁਡਾ ਜੀ ਨੈ ਮਹਾਂਰਾਜ ਜੀ ਦੇ ਹਜੂਰ ਅਰਜ ਕੀਤੀ ਤਾਂ ਗੁਰੂ ਜੀ ਨੇ ਉਸਦਾ ਪਾਜ ਅਤੇ ਇਸ ਦਲਾਲੀ ਥੀ ਅਸਾ ਲੋਕਾ ਨੂੰ ਬਚਾਉਣ ਵਾਸਤੇ ਪਾਸ ਬੁਲਾਕੇ ਬਾਹਮਣ ਨੂੰ ਕਿਹਾ ਕਿ ਪੰਡਤ ਜੀ ਜਾਓ ਚੰਦੂ ਨੂੰ ਕਹੋ ਕਿ ਚੁਬਾਰੇ ਦੀ ਇਟ ਅਟਾਰੀ ਨੂੰ ਲਾਵੇ ਸਾਡੇ ਸਾਹਿਬ ਜਾਦੇ ਕਿਧਰੇ ਗ਼ੀਬ ਦੇ ਹੀ ਮੰਗੇ ਬਿਆਹ ਜਾਵਣਗੇ ਅਤੇ ਇਹ ਬਚਨ ਕੀਤਾ:-

ਦੋਹਰਾ

ਈਟ ਚੁਬਾਰੇ ਕੀ ਹੁਤੀ ਦਿਓ ਅਟਾਰੀ ਲਾਇ ॥
ਹਰਗੋਬਿੰਦ ਜੀਵਤ ਰਹੇ ਕਹੀ ਤੈਂ ਮਾਂਗਿਯੋ ਜਾਇ ॥

ਓੜਕ ਗੁਰੂ ਜੀ ਨੇ ਕੁੜਮਾਂਈ ਨਾ ਲੀਤੀ ਬਸ ਪੰਡਤ ਜੀ ਬਹੁਤ ਜਤਨ ਕੀਤਾ ਕਿ ਆਪ ਸਗਨ ਲਓ ਮਹਾਂਰਾਜ ਜੀਨੇ ਨਾ ਕਬੂਲ ਕੀਤਾ ਹਾਰ ਲਾਚਾਰ ਹੋਕੇ ਦਿਲੀ ਗਿਆ ਹੁਣ ਓਥੇ ਬੀ ਮਨ ਘੜਤ ਗਪ ਜਾਂ ਸੁਣਾਈ ਕਿ ਲਾਲਾ ਜੀ ਗੁਰੂ ਤਾਂ ਕੈਂਦਾ ਹੈ ਕਿ ਅਸੀ ਨਹੀ ਸਾਕ ਲੈਦੇ ਕਿੰਉਕੇ ਚੰਦੂ ਮੁਸਲਮਾਂਨਾ ਦਾ ਦੀਵਾਨ ਹੈ ਤੇ ਸਾਡਾ ਪੁਤ੍ਰ ਉਸ ਕਮਾਈ ਵਿਚੋਂ ਖਾਵੇਗਾ।ਪੰਡਤ ਜੀ ਨੇ ਇਹ ਅੱਗ ਪਾਤ-ਸਾਹ ਤਕ ਬੀ ਸੁਲਕਾ ਦਿਖਾਈ ਓੜਕ ਗੁਰੂ ਜੀ ਦਾ ਬ੍ਰਿਤਾਂਤ ਜੇਠ ਸੁਦੀ ਚੌਥ ਵਾਲਾ ਆਪ ਜਾਣਦੇ ਹੀ ਹੋ।ਤਾਂ ਚੰਦੂਮਲ ਨੂੰ ਵੀ ਚੰਦੂ ਸਵਾਹੀ ਕਹਾਇਆ ਅਤੇ ਗੁਰੂਹਰ ਗੋਬਿੰਦ ਜੀਨੇ ਓਸਦੇ ਕਰਮ ਦਾ ਫਲ ਜੋ ਭੁਗਾਇਆ ਸੋ ਆਪ ਜਾਣਦੇ ਹੀ, ਹੋ ਹੁਣ ਇਹ ਕਾਰਾ ਕੇਵਲ ਦੁਧ ਭਿਛਿਆ ਪਿਛੇ ਹੋਇਆ ਨਾ ਤਾਂ ਚੰਦੂ ਗੁਰੂ ਜੀ ਨੂੰ ਮਿਲਿਆ ਅਤੇ ਨਾ ਗੁਰੂ ਜੀ ਚੰਦੂ ਨੂੰ । ਇਸਥੀ ਆਪਨੂੰ ਮਾਲੂਮ

ਹੋਗਿਆ ਹੈ ਕਿ ਦਿਲਾਲਾਂ ਦੇ ਹਥੀ ਵਣਜ ਦੇਕੇ ਕਿਤਨਾ ਕਲੇਸ਼ ਬਧਿਆ। ਇਸਥੀਂ ਆਪਨੂੰ ਚਾਹੀਦਾ ਹੈ, ਕਿ ਇਹ ਅਮੋਲਕ ਬਪਾਰ ਜੋ ਕੁਲ ਬਾਂਪਾਰਾਂ ਥੀ ਉਤਮ ਅਤੇ ਜ਼ਰੂਰੀ ਹੈ ਦਲਾਲਾਂਦੀ ਹਥੀ ਨਾ ਕਰੋ ਅਤੇ ਇਸ ਸਾਖੀ ਦੁਆਰਾ ਆਪਨੂੰ ਨਿਸ਼ਚੇ ਹੋਗਿਆ ਹੋਵੇਗਾ ਅਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਪਵਿਤ੍ਰ ਜੀਵਨ ਦਾ ਭਾਵ ਅਤੇ ਕੁੜਮਾਈ ਪਰਾਈ ਹਥੀ ਕਰਨੇ ਥੀਂ ਇਹ ਫਲ ਹੋਇਆ॥

## ਕੁੜਮਾਈ

(੧) ਇਹਤਾਂ ਅਛੀ ਤਰਾਂ ਸਭੇ ਗੁਰੂ ਪੰਥੀ ਜਾਣਦੇ ਹੀ ਹੈਨ ਕਿ ਗੁਰੂ ਕੇ ਮਤ ਵਿਖੇ ਹਰ ਇਕ ਕਾਰਜ ਸਮਜ ਸ੍ਰੀ ਵਾਹਗੁਰੂ ਜੀ ਦੀ ਪੂਜਾ (ਅਰਥਾਤ) ਅਰਦਾਸਾ ਹੀ ਸੋਧਿਆ ਜਾਂਦਾ ਹੈ ਸੋ ਪ੍ਰਿਥਮੇਂ ਜਦ ਮਾਤਾ ਪਿਤਾਸਮਝਣਕੇ ਹੁਣ ਕੰਨਯਾਸੁਰਤਸਭਾਲ ਵਿਖੇ ਹੈ ਤਾਂ ਮਾਤਾ ਪਿਤਾ ਭ੍ਰਾਤਾ ਨਾਨਕੇ ਮਾਮਾ ਮਾਮੀ ਆਦਿਕ ਜੋ ਨਿਕਟ ਬਰਤੀ ਸਨਬੰਧੀ ਹੋਣ ਉਹ ਆਪ ਬਰ ਦੀ ਢੂਡ ਕਰਨ ਜੋ ਕਿ ਸਿੰਘ ਦਾ ਲੜਕਾ ਹੋਵੇ ਅਤੇ ਕੁਲੀਨ ਸੁੰਦਰ ਗੁਰਮੁਖੀ ਪੜ੍ਹਿਆ ਹੋਵੇ ਜਾਂ ਪੜਦਾ ਹੋਵੇ ਅਤੇ ਰਹਤ ਬਬੇਕ ਵਿਖੇ ਪੂਰਾਹੋਵੇ ਅਤੇ ਉਮਰ ਕੰਨਜ਼ਾਂ ਪਾਸੋਂ ੫ ਬਰਸ ਜ਼ਰੂਰ ਵਧ ਹੋਵੇ ਤੇ ਅੰਗ ਭੰਗ ਤੇ ਮਨ ਮਤੀਆਂ ਨਾ ਹੋਵੇ॥

(੨) ਜਦੋਂ ਕੰਨਜ਼ਾਂ ਦਿਆਂ ਸਰਬੰਧੀਆਂ ਨੂੰ ਉਮਰ ਲਿਖੇ ਅਨੁ-ਸਾਰ ਘਰੁ ਬਰੁ ਮਿਲ ਜਾਵੇ ਤਾਂ ਪਹਲੇ ਲੜਕੇ ਵਾਲਿਆਂ ਦੇ ਘਰ ਖਬਰ ਦੇਵੇਂ ਕਿ ਅਮਕੇ ਦੀ ਕੰਨਿਆ ਦੀ ਕੁੜਮਾਈ ਅਮਕੇ ਪਿੰਡੋ ਆਪਦੇ ਲੜਕੇ ਨੂੰ ਆਵਣ ਵਾਲੀ ਹੈ, ਸੋ ਆਪ ਜੇਕਰ ਗੁਰੂ ਕੀ ਮ੍ਰਿਜਾਦਾ ਅਨੁਸਾਰ ਸ੍ਰੀਕਾਰ ਕਰੋ ਤਾਂ ਅਮਕੇ ਮਹੀਨੇ ਅਮਕੇਦਿਨ ਆਪਦੇ ਘਰ ਕੁੜਮਾਈ ਦਾ ਪ੍ਰਸਾਦਿ ਆਵੇਗਾ ਅਤੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦੇ ਪਾਠਦਾ ਅਰੰਭ ਕਰਦੇਓ, ਅਤੇ ਲੜਕੇ ਵਾਲੇ ਪ੍ਰਸਾਦਿ ਆਉਂਣੇ ਥੀ ਪਹਲਾ ਘਟ ਤੋ ਘਟ ੧੫ ਦਿਨ ਪਾਠ ਰਖਾ ਦੇਵਣ ਤਾਂਕੇ ਸਗਨ ਸਮਜ਼ ਭੋਗ ਪੈਜਾਵੇ।

(੩) ਕੰਨਿਆ ਵਾਲੇ ਇਹ ਰੀਤੀ ਕਰਨ ੧ ਰੋੜੀ ਗੁੜਦੀ ੧, ੨ ਕਛਹਰੇ ੧ਕੜਾ ੧ ਕੰਘਾ ੧ ਕ੍ਰਿਪਾਨ ਅਤੇ ਕੇਸਰ ਦੀ ਪੁੜੀ ਆਪਣੇ ਕਿਸੇ ਸਨਬੰਧੀ ਦੇ ਹਥ ਦੇਕਰ ਲੜਕੇ ਵਾਲਿਆਂ ਦੇ ਘਰ ਭੇਜ ਦੇਵੇਂ ਅਤੇ ਉਲਾਦੇ ਘਰ ਜਾਕੇ ਜੋ ਪੁਤ੍ਰ ਵਾਲਿਆਂ ਦੀ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦਾ ਪਾਠ ਤਿਆਰ ਹੈ ਸਭ ਸੰਗਤ ਦਾ ਜੋੜ ਜੋੜ ਮੇਲ ਹੋਵੇ ਅਤੇ ਕੁੜਮਾਈ ਸਮਜ ਕੜਾਹ ਪ੍ਰਸਾਦਿ ਤਿਆਰ ਹੋਵੇ ਤੇ ਲੜਕੇ ਨੂੰ ਦੀਵਾਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦੇ ਹਜੂਰ ਸਨਮੁਖ ਬੈਠਾਇਆ ਜਾਵੇ ਤੇ ਪਟੜੀ ਫਟੜੀ ਨਹੀ ਰਖਣੀ ਮੌਲੀ ਗੋਲੀ ਦੇ ਧਾਗੇ ਦੀ ਕੋਈ ਲੋੜ ਨਹੀ। ਜਿਸ ਵਕਤ ਸਭ ਸੰਗਤ ਇਕਤ੍ਰ ਹੋਜਾਵੇ ਤਾਂ ਰਾਗੀ ਸਿੰਘ ਜਾਂ ਸੰਗਤ ਜੋ ਸ਼ਬਦ ਉਚਾਰਨ ਕਰਦੇ ਹੋਵਣ ਭੋਗ ਪਾਦੇਵਣ। ਅਤੇ ਧਏਤੇ ਵਲੋਂ ਜੋ ਆਇਆ ਹੈ ਪ੍ਰਸਾਦਿ ਲੈਕੇ ਉਹ ੧ ਟਕਾ ਦੇਕੇ ਗ੍ਰੰਥੀ ਸਿੰਘ ਪਾਸੋਂ ਅਰਦਾਸਾ ਸੁਧਾਵੇ ਅਤੇ ਜੇ ਇਸ ਸਮਜ ਭੁਜੰਗੀ ਨੂੰ ਅੰਮ੍ਰਿਤ ਛਕਾ- ਇਆ ਜਾਵੇ ਤਾਂ ਅਤ ਅੰਤ ਉਤਮ ਹੈ ਉਪਰੰਤ ਜੋ ਵਸਤਾਂ ਲਿਆਂਦੀਆਂ ਹਨ ਕੜੇ ਆਦਕ ਸੋਤਾਂ ਪਹਲੇ ਹੀ ਲੜਕੇ ਨੂੰ ਸਜਾ ਦੇਣੀਆਂ ਯਾਨੇ ਪਹਰਾ ਦੇਣੀਆਂ ਅਤੇ ੧ ਟਕਾ ੧ ਰੋੜੀ ਗੁੜਦੀ ੧ ਰੁਪਯਾ ੧ ਪੁੜੀ ਕੇਸਰ ਦੀ ਜਿਸਦੇ ਵਿਚੋ ਕੇਸਰ ਰਗੜ ਕੇ ਧਏਤਾ ਸਿੰਘ ਜੋ ਸ਼ਗਨ ਲੈਕੇ ਆਇਆ ਹੈ ਉਹ ਸਤਿਨਾਮ ਕਹਕੇ ਭੁਜੰਗੀ ਦੇ ਮਸਤਕ ਵਿਖੇ ਤਿਲਕ ਕਰ ਦੇਵੇ ਇਹ ਤਿਲਕ ਸਿਰਫ ਬਾਲਕ ਨੂੰ ਹੀ ਕਰਨਾ ਅਤੇ ਬਾਕੀ ਦੀਆਂ ਚੀਜ਼ਾਂ ਉਪਰੰਤ ਝੋਲੀ ਵਿਚ ਪਾਦੇਣੀਆਂ।

(੪) ਉਪਰੰਤ ਸਬਦ ਪੜਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦਾ ਪਾਠ ਸਮਾਪਤ ਕਰਨਾ ਤੇ ਕੜਾਹ ਪ੍ਰਸਾਦਿ ਬਰਤਾਕੇ ਅਰਦਾਸਾ ਸੋਧਣਾ ਅਨੰਦਜੀ ਪੜ ਲੈਣਾ।

(੫)ਇਸ ਵੇਲੇ ਇਹ ਜਰੂਰ ਦਸਦੇਣਾਂ ਅਮਕਾ ਨਗਰ ਅਮਕੇਦੀ ਪੋਤ੍ਰੀਅਮਕੇ ਦੀ ਪੁਤ੍ਰੀ ਅਮਕੇ ਦੀ ਦੋਹਤ੍ਰੀ ਅਮਕ ਨਗਰ ਨਾਨਕੇ।

(੬) ਅਤੇ ਲੜਕੇ ਦਾਬੀ ਇਸ ਪ੍ਰਕਾਰ ਕਹਦੇਣ ਬਲਕੇ

ਲਿਖਾਕੇ ਧਏਤੇ ਘਰ ਭੇਜ ਦੇਣਾ ਅਮਕਦਾ ਪੋਤ੍ਰਾ ਅਮਕ ਦਾ ਪੁਤ੍ਰ ਅਮਕ ਨਗਰ ਅਮਕੇ ਦਾ ਦੋਤ੍ਰਾ ਅਮਕ ਨਗਰ ਨਾਨਕੇ।

(੭) ਇਸ ਵੇਲੇ ਪੁਤੇ ਤੇ ਧਏ ਤੇ ਘਰ ਕੁਝ ਭੇਜਦੇ ਹਨ ੧ ਰੋਜ਼ੀ ਗੁੜਦੀ ਅਤੇ ਚੁਨੀ ਇਕ ਗੈਣਾ ਹੋਰੁ ਮੈਦੀ ਆਦਕ ਚੀਜਾ ਨਹੀ ਭੇਜਣੀਆਂ ਅਰਦਾਸਾ ਕਰਕੇ ਧਏਤੇ ਨੂੰ ਵਿਦਾ ਕਰਨਾ ਅਤੇ ਜੋ ਲਾਗ ਨਾਈ ਮਹਰੇ ਆਦਕ ਟੈਹਲ ਕਰਨੇ ਵਾਲਿਆਂ ਦਾ ਹਕ ਹੋਵੇ ਦੇਦੇਣਾ।

(੯) ਅਤੇ ਕੋਈ ਚੀਜ ਨਿਸਾਨੀ ਵਜੋ ਅਤੇ ਕੋਈ ਬਸਤ੍ਰ ਗੈਣਾ ਤੇ ਪ੍ਰਸਾਦਿ ਪੁਤੇ ਤੇ ਘਰੋਂ ਵਾਸਤੇ ਲੜਕੀ ਦੇ ਭੇਜ ਦੇਣਾ ਤੇ ਅਰਦਾਸਾ ਸੋਧਕੇ ਬਸਤ੍ਰ ਗੈਣਾ ਪਹਰਾ ਦੇਣਾ ਤੇ ਪ੍ਰਸਾਦਿ ਝੋਲੀ ਪਾ ਦੇਣਾ ਅਤੇ ਤੇਲ ਆਦਕ ਬੂਹੇ ਵਿਚ ਨਹੀ ਡੋਲਣਾ ਗੁਰਮਤ ਮੇਂ ਗੁਰੂ ਕੀ ਆਗਿਆ ਨਹੀਂ ਜੋ ਕਾਰਜ ਕਰਨਾ ਕੇਵਲ ਅਰਦਾਸਾ ਸੋਧਕਰ ਹੀ ਕਰਨਾ ਅਤੇ ਸਗਨ ਆਦਕ ਵਿਚਾਰ ਨਹੀ ਕਰਨਾ ਕੇਵਲ ਭਰਮ ਹੀ ਹੈ ਸੋ ਗੁਰੂ ਕਿਆਂ ਸਿੰਘਾਂ ਨੂੰ ਭਰਮ ਨਹੀ ਕਰਨਾ ਚਾਹੀਦਾ ਅਤੇ ਜੋਤਸ਼ ਆਦਕ ਪੁਛਣਦੀ ਵਾਹਗੁਰੂ ਕੀ ਆਗਜਾ ਨਹੀਂ ਅਤੇ ਜੋ ਬ੍ਰਾਹਮਨਾਂ ਦੀ ਰੀਤੀ ਅਨੁਸਾਰ ਸਾਹਾ ਸੋਧਿਯਾ ਜਾਂਦਾ ਹੈ ਉਹਬੀ ਜੋਤਸ਼ ਦੇ ਹਿਸਾਬ ਦਾ ਸ਼ੁਮਾਰ ਹੈ ਮਗਰ ਗੁਰੂ ਕਿਆਂ ਸਿੰਘਾਂ ਨੂੰ ਆਗਿਆ ਹੈ ਗੁਰੂ ਕੀ ਕਿ ਸਰਬਤ ਕਾਰਜ ਅਰਦਾਸਾ ਸੋਧਕੇ ਕਰਨਾ ਅਤੇ ਜੋ ਗੁਰ ਪੁਰਬ ਹੋਵੇ ਉਸੀ ਦਿਨ ਵਿਵਾਹਕਰ ਦੇਣਾ ਜੈਸੇ ਪੂਰਨਮਾਸੀ ਹੋਵੇ ਅਤੇ ਸਾਹਾ ਸੁਧਾਨੇ ਦਾ ਬਿਚਾਰ ਨਹੀਂ ਕਰਨਾ ਕਿਉਂਕਿ ਜੇ ਕਦੇ ਸਾਹਾ ਸੋਧਨ ਉਤੇ ਹੀ ਖਿਆਲ ਹੋਵੇ ਤਾਂ ਇਹ ਪ੍ਰਸੰਗ ਸੁਣੋ ਕਿ ਪਿਤਾ ਰਾਜਾ ਜਨਕ ਕੰਨਯਾ ਸੀਤਾ ਜੀ ਪਤੀ ਰਾਜਾ ਰਾਮਚੰਦ੍ਰਜੀ ਸਾਹਾ ਸੋਧਣ ਵਾਲਾ ਧਏਤੇ ਘਰ ਬ੍ਰਹਮਾਂ ਅਤੇ ਪੁਤੇ ਤੇ ਘਰ ਬਸਿਸ਼ਟ ਜੀ ਜਦੋ ਬਿਆਹ ਕਰਕੇ ਤੁਰੇ ਤਾਂ ਰਸਤੇ ਵਿਚ ਛਤ੍ਰੀਆਂ ਦਾ ਸ਼ਤ੍ਰ ਪਰਸਰਾਮ ਮਿਲਿਆ ਜਿਸਨੂੰ ਦੇਖਕਰ ਰਾਜਾ ਦਸਰਥ ਅਤੀ ਭੈਮਾਂਨ ਹੋਇਆ ਕਿ ਇਸਨੇ ਪਰਵਾਰ ਸਮੇਤ ਅਜ ਛਤ੍ਰਾਇਣ ਕਰ ਦੇਣਾ ਹੈ ਤਾਂ ਬੜੇ ਭੈਮਾਂਨ ਹੋਕਰ ਰਾਜਾ ਦਸਰਥ ਨੇ

ਕਿਹਾ ਕਿ ਹੇ ਦੇਵ ਐਸੀ ਕੰਨਯਾ ਵਿਵਾਹ ਕੇ ਆਏ ਹਾਂ ਜੋ ਸਾਰਾ ਹੀ ਪਰਵਾਰ ਖੇ ਹੋਣ ਲਗਾ ਹੈ ਪਰੰਤੂ ਰਾਂਮਚੰਦ੍ ਜੀਨੇ ਚਰਨਾਂ ਤੇ ਹਥ ਲਾਕੇ ਖਿਮਾ ਦਾ ਰੂਪ ਕਰ ਦਿਤਾ ਤਾਂ ਰਾਜਾ ਦਸਰਥ ਨਿਰਭੈ ਹੋਕੇ ਘਰ ਪੌਂਚਾ ਜਦ ਉਥੇ ਜਾਕੇ ਕੁਝ ਕਾਲ ਰਹਕੇ ਚਾਹਿਆ ਕਿ ਸ੍ਰੀ ਰਾਂਮਚੰਦ੍ ਜੀਨੂੰ ਰਾਜ ਦੇਵਾ ਤਾਂ ਰਾਜ ਸਿੰਘਾਸਨ ਦਾ ਸਭ ਸਾਮਾਂਨ ਤਿਆਰ ਹੋਇਆ ਅਰੇ ਰਾਨੀ ਕੁਕੇਈ ਨੇ ਇਹ ਖਬਰ ਸੁਨਕੇ ਰਾਜਾ ਨੂੰ ਭਿਆਨਕ ਸਰੂਪ ਦਿਖਾਕਰ ਓੜਕ ਸ੍ਰੀ ਰਾਂਮਚੰਦ੍ ਜੀਨੂੰ ੧੪ ਸਾਲ ਬਨਬਾਸ ਅਤੇ ਭਰਤ ਜੀਨੂੰ ਰਾਜਾ ਬਨਾਨਾ ਚਾਹਿਆ ਅਤੇ ਰਾਮਚੰਦ੍ ਜੀ ਪਿਤਾ ਦੀ ਆਗਿਆ ਮੰਨਕਰ ਬਨਬਾਸ ਗਏ ।

ਜਦ ਬਣ ਵਿਚ ਰਹਿਦਿਆਂ ਥੋੜਾ ਹੀ ਕਾਲ ਬੀਤਿਆ ਤਾਂ ਸੀਤਾ ਜੀਨੂੰ ਰਾਵਣ ਫਰੇਬ ਕਰਕੇ ਚੁਰਾ ਲੈਗਿਆ ਓੜਕ ਰਾਂਮਚੰਦ੍ ਜੀਨੇ ਰਾਵਣ ਨੂੰ ਮਾਰਿਆ ੧੪ ਬਰਸ ਪੂਰੇ ਕਰਕੇ ਅਜੁਧਯਾਪੁਰੀ ਵਿਖੇ ਆਏ ਫੇਰ ਸੀਤਾ ਜੀਨੂੰ ਆਪ ਬਣ ਵਿਖੇ ਛੋੜ ਆਏ ਓਥੇ ਲਊ ਕੁਸੀ ਦੋ ਪੁਤ੍ਰ ਪੈਦਾ ਹੋਏ ਅਤੇ ਬਾਲਮੀਕ ਜੀ ਰਿਖੀ ਨੇ ਪਾਲੇ ਖੂਬ ਸ਼ਸਤ੍ਰ ਤੇ ਸ਼ਾਸਤ੍ਰ ਵਿਦਿਆ ਵਿਖੇ ਚਤਰ ਕੀਤੇ ਉਪਰੰਤ ਸ੍ਰੀ ਰਾਂਮ ਚੰਦ੍ ਜੀਨੇ ਅਸਮੇਧ ਦਾ ਘੋੜਾ ਛੋੜਿਆ ਇਨਾ ਬਾਲਕਾ ਨੇ ਫੜ ਲਿਆ ਜਿਸ ਪਰ ਰਾਂਮ ਚੰਦ੍ ਜੀਦੇ ਭਾਈ ਅਤੇ ਮੰਤ੍ਰੀ ਦਲ ਫੌਜਾ ਦੇ ਚਾੜੇ ਓੜਕ ਨੂੰ ਸਭੇ ਤੈ ਭੇਗ ਹੋਏ ਤਾਂ ਆਪ ਸ੍ਰੀ ਰਾਂਮਚੰਦ੍ਜੀ ਜੰਗ ਵਾਸਤੇ ਚੜੇ।ਇਨਾ ਦਾ ਸੀਸ ਕਟਕੇ ਲਊ ਤੇ ਕੁਸੂ ਨੇ ਆਪਨੀ ਮਾਤਾ ਸੀਤਾ ਜੀ ਪਾਸ ਲਿਆਂਦਾ ਅਤੇ ਸੀਤਾਜੀ ਪਹਚਾਨਕਰ ਪਤੀ ਦਾ ਚੇਹਰਾ, ਮਹਾਂ ਦੁਖੀ ਹੋਕੇ ਕਹਨੇ ਲਗੀ ਹੇ ਪੁਤ੍ਰੋ ਨਿਜ ਜੰਮਦੇ ਜੋ ਤੁਸਾਂ ਅਪਨੇ ਪਿਤਾ ਸਮੇਤ ਕੁਲ ਪਰਵਾਰ ਨੂੰ ਪ੍ਰਹਾਰ ਕਰਕੇ ਮੈਨੂੰ ਵਿਧਵਾ ਕੀਤਾ ਸੋ ਮਹਾਂ ਦੁਖੀ ਹੋਕੇ ਸੀਤਾ ਜੀਨੇ ਕਿਹਾ ਹੇ ਪ੍ਰਮੇਸਰ ਮੇਰੇ ਜੇਸੀ ਦੁਖਿਆਰੀ ਪਿਛੇ ਕੋਈ ਨਹੀਂ ਅਤੇ ਇਸ ਵਕਤ ਦੂਸਰੀ ਕੋਈ ਨਹੀਂ ਅਤੇ ਬੇਨਤੀ ਕੀਤੀ ਕਿ ਹੇ ਨਿਰੰਕਾਰ ਅਗੋ ਕੋਈ ਐਸੀ ਦੁਖਿਆਰੀ ਪੈਦਾ ਨਾ ਕਰੀਂ ।ਸੋ ਇਸ ਪ੍ਰਸੰਗ ਥੀ ਸਾਫ ਜਾਹਰ ਹੈ ਕਿ ਪ੍ਰਮੇਸ਼ਰ ਦੀ ਗਤੀ ਕਿਸੇ ਪੰਡਤ ਜਾਂ ਜੋਤਸ਼ੀ ਦੇ ਬਸ ਨਹੀਂ

(ਇਸੀ ਤੇ ਗੁਰੂ ਜੀਨੈ ਲਿਖਾ ਹੈ (ਸਾਹਾ ਗਣੈ ਨਾ ਕਰੈ ਵੀਚਾਰ ਸਾਹੇ ਉਪਰ ਏਕੰਕਾਰ) ਹੋਰ (ਸਾਖੀ) ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਹਜੂਰ ਇਕ ਭਾਈ ਜਲਣ ਨਾਂਮੇ ਸਿਖ ਸੀ ਉਸਦੇ ਘਰ ਕੰਨਯਾ ਬਰ ਪਰਾਪਤ ਹੋਗਈ ਤਾਂ ਇਕ ਦਿਨ ਇਨਾਂ ਦੀ ਇਸਤ੍ਰੀ ਕਹਨ ਲਗੀ ਕਿ ਭਾਈ ਜੀ ਆਪਨੂੰ ਕੁਛ ਫਿਕਰ ਨਹੀ ਬੇਟੀ ਜੁਆਨ ਹੋਗਈ ਹੈ ਤਾਂ ਭਾਈ ਜਲਣ ਜੀ ਨੈ ਆਖਿਆ ਕਿ ਭਾਗਵਾਨੇ ਦਸ ਮੈ ਕੀ ਕਰਾਂ ਉਸਨੈ ਆਖਿਆ ਕਿ ੧ ਰੋੜੀ ਗੁੜ ਦੀ ਅਤੇ ੪ ਪੈਸੇ ਲੈਕੇ ਹਰਦੇਊ ਮਿਸਰ ਜੋ ਸਾਡਾ ਕੁਲ ਪਰੋਹਤ ਹੈ ਉਸਦੇ ਪਾਸ ਜਾ ਅਤੇ ਹਥ ਜੋੜਕੇ ਪੁਛੇ ਕਿ ਦਾਦਾ ਜੀ ਸਾਹਾ ਸੋਧ ਦੇਓ ॥

ਬਸ ਭਾਈ ਜਲਣ ਹੋਰੀ ਇਸਤ੍ਰੀ ਦਾ ਬਚਨ ਮੰਨਕੇ ਗੁੜ ਅਤੇ ਪੈਸੇ ਲੈਕੇ ਤੁਰ ਪਏ ਤਾਂ ਤੁਰਨ ਵੇਲੇ ਪੁਛਿਆ ਕਿ ਭਾਗਵਾਨੇ ਜੇ ਦਾਦੇ ਹੋਰੀ ਘਰ ਨਾ ਮਿਲਣਾ ਤਾਂ ਕੀ ਕਰਾ ਬੜੇ ਗੁਸੇ ਨਾਲ ਬੋਲੀ ਫੇਰ ਮੁਲਾ ਨੂੰ ਪੁਛ ਆਈ ਭਾਈ ਜੀ ਹੋਰੀ ਚੁਪ ਕਰਕੇ *ਰੰਡੀਕੋਲੋ ਡਰਦੇ ਦਾਦੇ ਦੇ ਘਰ ਪਹੁੰਚੇ ਅਗੇ ਦਾਦੇ ਘਰ ਫੂੜਪਈ ਹੋਈ ਜਾਕੇ ਪੁਛਿਆ ਅਤੇ ਗੁੜ ਤੇ ਪੈਸੇ ਅਗੇ ਰਖੇ ਪੰਡਤ ਜੀ ਨੈ ਕਿਹਾ ਜਜਮਾਂਨ ਸਾਡੀ ਕੰਨਯਾ ਜੋ ਅਜੇ ਮਹੀਨਾ ਹੀ ਹੋਇਆ ਸੀ ਵਿਵਾਹੀ ਗਈ ਥੀ ਸੋ ਪਰਸੋ ਉਸਦਾ ਪਤੀ ਮਰਗਿਆ ਹੈ ਤੁਸੀ ਕਿਰਿਆ ਦੇ ਪਿਛੋ ਆ ਜਾਣਾ ਅਤੇ ਗੁੜ ਤੇ ਪੈਸੇ ਅੰਦਰ ਰਖ ਲੀਤੇ ॥

ਭਾਈ ਜੀ ਹੋਰਾ ਪੁਛਿਆ ਭਈ ਮਹਾਂਰਾਜ ਸਾਹਾ ਆਪਨੈ ਸੋਧਿਯਾ ਹੋਣਾ ਹੈ ਤਾਂ ਉਤ੍ਰ ਦਿਤਾ ਜੀ ਕਈ ਸਾਕ ਬੜੇ ਬੜੇ ਪੰਡਤ ਜੋ ਕਾਸੀ ਵਿਚੋ ਵਿਦਿਯਾ ਪੜਕੇ ਆਏ ਹਨ ਸੋਧਿਯਾ ਮਗਰ ਦੇਵ ਦੀ ਨੇਤ (ਭਾਈ ਜੀ ਇਹ ਸਬਦ ਪੜਕੇ ਉਠ ਤੁਰੇ )ਹਰ ਕੀ ਗਤ ਨਹ ਕੋਊ ਜਾਨੈ ਜੋਗੀ ਜਤੀ ਤਪੀ ਪਚਹਾਰੇ ਅਰਬਹੁ ਲੋਗ ਸਿਆਨੇ )

---

*ਲੜਕੀ ਔਰਤ ਨੂੰ ਕੇਦੇ ਹਨ

ਉਥੋ ਉਠਕੇ ਤੁਰੇ ਅਤੇ ਜਾਂਦਿਆ ਹੀ ਭਈ ਘਰੋਂ ਭਾਗਵਾਨ ਨੇ ਆਖਿਆ ਸੀ ਕਿ ਮੁਲਾਂਦੇ ਹੋ ਆਵੀਂ ਸੋ ਮੁਲਾਂ ਦੇ ਘਰ ਗਏ ਅਗੇ ਮੁਲਾਂ ਦੇ ਬਹੁਤ ਸਾਰੇ ਆਦਮੀ ਬੈਠੇ ਹੋਏ ਤੇ ਘਰੋਂ ਰੋਣੇ ਦੀ ਅਵਾਜ ਆਵੇ। ਭਾਈ ਜੀਨੇ ਕਿਹਾ ਮੁਲਾ ਜੀ ਕਾਕੀ ਦੇ ਸਾਹੇ ਦਾ ਦਿਨ ਪੁਛਣਾ ਸੀ। ਮੁਲਾ ਹੋਰੀ ਠਹਰ ਕੇ ਆਖਿਆ ਚੌਧਰੀ ਜੀ ਸਾਡੀ ਕੰਨਯਾ ਜਿਸਦਾ ਤੀਜੀ ਜਗਾ ਹੁਣ ਨਿਕਾਹ ਕੀਤਾ ਸੀ, ਸੋ ਜਵਾਈ ਮਰ ਗਿਆ ਹੈ ਚਾਲੀਆਂ ਦਿਨਾਂ ਦੇ ਬਾਦ ਆਪਨੇ ਆਉਂਣਾ। ਭਾਈ ਜਲਣ ਹੈਰਾਨ ਹੋਕੇ ਅਤੇ ਇਹ ਬਚਨ ਕਹਕੇ ਆਪਣੇ ਘਰ ਆਇਆ (ਮੁਲਾਂ ਦੇ ਘਰ ਪਿਟਣਾ, ਬਾਮਣ ਦੇ ਘਰਰੰਡ, ਚਲ ਜਲਣਾ ਘਰ ਆਪਣੇ ਸਾਹਾ ਦੇ ਨਿਸੰਗ) ਸੋ ਇਨ੍ਹਾਂ ਸਾਖੀਆਂ ਤੇ ਪ੍ਰਗਟ ਹੋਗਿਆ ਹੈ ਕਿ ਜਦ ਸਾਹਾ ਸੋਧਣ ਵਾਲਿਆ ਦੇ ਘਰ ਇਹ ਦਿਸਾ ਹੈ ਤਾਂ ਕੇਵਲ ਪ੍ਰਮੇਸ਼ਰ ਦੇ ਭਰੋਸੇ ਅਤੇ ਭਾਣੇ ਵਿਚ ਆਨੰਦ ਰਹਕੇ ਅਰਦਾਸਾ ਸੋਧਕਰ ਕਾਰਜ ਕਰਨਾ ਚਾਹੀਏ ਜੈਸਾ ਕਿ ਇਹ ਬਚਨ ਗੁਰੂ ਜੀ ਦਾ ਹੈ ( ਤੇਰੇ ਭਾਣੇ ਕਾਰਜ ਰਾਸ )

—:o:—

## ਵਿਵਾਹ ਅਰੰਭ

(੧) ਜਿਸ ਵੇਲੇ ਵਿਵਾਹ ਕਰਨੇ ਦਾ ਸਮਯ ਜਾਣੇ ਭੁਜੰਗੀ ਅਤੇ ਕੰਨਯਾ ਸੁਰਤ ਸੰਭਾਲ ਵਿਖੇ ਹੋ ਜਾਵਣ ਤਾਂ ਪ੍ਰਿਥਮੇਂ ਕੰਨਯਾ ਦੇ ਮਾਤਾ ਪਿਤਾ ਆਦਕ ਸਨਬੰਧੀ ਇਹ ਰੀਤੀ ਕਰਨ, ਕਿ ਗੁਰ ਦੁਆਰੇ ਧਰਮਸਾਲਾ ਜਾਂ ਆਪਣੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਮਹੀਨਾਂ ਜੋੜਾ ਵਿਵਾਹ ਵਾਸਤੇ ਸੋਚਿਆ ਗਿਆ ਹੋਵੇ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜੂਰ*ਚਿਠੀਆਂ ਪਾਉਣੀਆ ਜਿਨ੍ਹਾਂ ਵਿਚ ਇਸਤਰਾਂ ਲਿਖਿਆ ਜਾਇ॥

---

* ਚਿਠੀਆਂ ਪਾਉਣੇ ਦੀ ਮ੍ਰਯਾਦਾ ਖਾਲਸਾ ਜੀ ਵਿਚ ਪਰਮ ਪਰਾ ਤੋਂ ਹੈ

ੴ ਸਤਿਗੁਰਪ੍ਰਸਾਦਿ ॥

ਮਹੀਨਾ ਅਮਕਾ ੧੦ ਜਾ ੨੫ ਲਿਖਕੇ । ਦੋਹਾਂ ਚਿਠੀਆਂ ਨੂੰ ਅਰਦਾਸੀਆ ਸਿੰਘ ਅਪਨੇ ਹਥ ਵਿਚ ਲੈਕੇ ਬੇਨਤੀ ਸਹਿਤ ਅਰ-ਦਾਸਾ ਸੋਧਕੇ ਸ੍ਰੀਗੁਰੂ ਗ੍ਰੰਥ ਸਾਹਿਬਜੀ ਦੇ ਹਜੂਰ ਰਖਦੇਵੇ। ਉਪ੍ਰੰਤ ਕਿਸੇ ਬਾਲਕ ਦੇ ਹਥੋਂ ਦੋਹਾਂ ਚਿਠੀਆਂ ਵਿਚੋ ਇਕ ਚੁਕਾਵਣੀ। ਬਸ ਜੇੜੀ ਚਿਠੀ ਨਿਕਲ ਆਵੇ, ਉਹੋ ਵਿਵਾਹ ਦਾ ਦਿਨ ਸੁਭ ਸਮਝਣਾਂ ਇਸੇ ਦਿਨ ਵਿਵਾਹ ਚਿਠੀ ਲਿਖਕੇ ਪੁਤ੍ਰ ਵਾਲਿਆ ਦੇ ਘਰ ਭੇਜ ਦੇਣੀ ਅਤੇ ਸਾਹੇ ਚਿਠੀ ਵਿਚ ਇਹ ਲਿਖ ਦੇਣਾ ਕਿ ਤਮਾਸ਼ਾ ਭੰਡ ਵੇਸਵਾ ਮਨਮਤੀਆਂ ਕੁਰਹਤੀਆਂ ਜੰਞ ਨਾਲ ਨਾ ਆਵੇ ਅਤੇ ਮੌਲੀ ਮੈਹਦੀ ਨਹੀ ਲਿਆਂਉਣੀ ਤੇ ਸੁਟ ਨਹੀ ਕਰਨੀ ਕਿਉਕੇ ਇਹ ਬਿਲ ਕੁਲ ਫਜੂਲ ਖਰਚ ਹੈ ॥

(੨) ਪੂਰਨ ਮਾਸ਼ੀ ਜਾ ਦਸਾਂ ਹੀ ਸਤਿਗੁਰਾਂ ਦਾ ਕੋਈ ਗੁਰ ਪੁਰਬ ਹੋਵੇ ਤਾਂ ਚਿਠੀਆ ਪਾਵਣੇ ਦੀ ਲੋੜ ਨਹੀ ਤੇ ਕਤਕ ਜਾਂ ਪੋਹ ਅਥ-ਵਾ ਸਿੰਘਗਤ ਆਦਕ ਦਾ ਵੀਚਾਰ ਨਹੀਂ ਕਰਨਾ (ਕਿੰਉਕਿ ਗੁਰੂਜੀ ਦਾ ਵਾਕ ਹੈ ( ਸਾਹਾ ਅਟਲ ਗਣਿਆ ਪੂਰਨ ਸੰਜੋਗੋ ਰਾਮ॥–)

(੩) ਬਸ ਜਿਸ ਦਿਨੇ ਵਿਵਾਹ ਦਾ ਦਿਨ ਨਿਯਤ ਕੀਤਾਜਾਵੇ ਉਸ ਦਿਨ ਥੀਂ ਪਹਲੇ ਮਹੀਨਾ ਜਾ ਬੀਸ ਦਿਨ ਦੋਹੀ ਘਰੀ ਸ੍ਰੀ ਗੁਰੂਗ੍ਰੰਥ ਸਾਹਿਬ ਜੀ ਦਾ ਪਾਠ ਰਖਜਾ ਜਾਵੇ। ਅਤੇ ਕੰਨਜਾ ਦੇ ਮਾਤਾ ਪਿਤਾ ਦੇ ਘਰ ਇਸ ਪਾਠ ਦਾ ਭੋਗ ਲਾਵਾਂ ਸਮਜ ਪਾਇਆ ਜਾਵੇ ਜਾਂ ਵਿਵਾਹ ਥੀਂ ਆਕੇ ਭੋਗ ਪਾਵਣਾ ਯਥਾ ਸ਼ਕਤ ਕੜਾਹ ਪ੍ਰਸਾਦਿ ਤਿਆਰ ਸੁਚ ਪਵਿਤ੍ਰ ਨਾਲਕੀਤਾ ਜਾਵੇ ॥ ਅਤੇ ਪੁਤ੍ਰ ਵਾਲਿਆਂ ਦੇ ਘਰ ਪਾਠ ਦੀ ਸਮਾਪਤੀ ਜੰਞ ਚੜਨੇ ਦੇ ਵੇਲੇ ਕਲ ਜਾਂਵੀ ਸ੍ਰੀ ਗੁਰੂਗ੍ਰੰਥ ਸਾਹਿਬ ਜੀ ਦੇ ਦੀਵਾਨ ਵਿਚੋਂ ਭੋਗ ਸੁਣਕੇ ਅਤੇ ਕੜਾਹ ਪ੍ਰਸਾਦ ਦੇ ਗਫੇ ਲਾਕੇ ਅਰਦਾਸਾ ਸੋਧਕਰ ਤਿਆਰੀ ਕਰਨੀ, ਤੇ ਇਸ ਵੇਲੇ ਜੰਡੀ ਵਢਣੀ ਜਾਂ ਜਠੇਰੇ ਮਣੀਆਂ ਨਹੀਂ ਪੂਜਣੀਆਂ (ਕਿਉਕੇ ਗੁਰੂ ਜੀ ਦਾ ਵਾਕ ਹੈ) (ਘਰ ਕੇ ਜਠੇਰੇ ਕੀ ਚੂਕੀ ਕਾਣ)

(੩) ਉਪਰੰਤ ਰਾਤ ਦੇ ਸਮਯ ਮਾਈਆਂ ਬੀਬੀਆਂ ਅਤੇ ਸਿਖ ਸੰਗਤਾਂ ਮਿਲਕਰ ਮੰਗਲਾ ਚਾਰਦੇ ਸ਼ਬਦ ਪੜਨ ਤੇਰੀਂਦੀਆਂ ਸਿ-ਠਣੀਆਂ ਜਾ ਮਨ ਮਤੀ ਗੀਤ ਨਹੀਂ ਗਾਵਣ॥

(੪) ਜਿਸ ਦਿਨ ਜੰਞ ਆਉਣੀ ਹੋਵੇ ਉਸ ਦਿਨ ਬਿਹੰਗਮਾਂ ਸਿੰਘਾਂ ਅਤੇ ਅਤਿਥਾ ਨੂੰ ਜਥਾ ਸਕਤ ਪ੍ਰਸਾਦਿ ਛਕਾਉਣਾਂ॥

(੫) ਜਦੋਂ ਜੰਞ ਆ ਜਾਵੇ ਤਾਂ ਜੰਞ ਦੇ ਲਿਆਉਂਣ ਵਾਸਤੇ ਸ਼ਬਦ ਕੀਰਤਨ ਕਰਦੇ ਪੁਨਾ ਇਨ੍ਹਾਂ * ਸ਼ਬਦਾਂ ਦਾ ਉਚਾਰ ਹੁੰਦ ਢੋਲਕੀ ਛੈਨਿਆਂ ਨਾਲ ਅਥਵਾ ਜੋਟੀਆਂ ਦੇ ਸ਼ਬਦ ਪੜਨੇ ਜੋ ਇਸ ਸਮਯ ਦੇ ਅਨ ਕੂਲ ਹੋਵਣ॥

ਇਸ ਵੇਲੇਂ ਸਿਰਫ ਦੋਹਾਂ ਵਲਾਂ ਦੇ ਜੋ ਉਸ ਸਮਯ ਸਬੰਧੀ ਹੋਵਨ ਮਿਲਨੀ ਕਰਨ ਅਤੇ ਜਥਾ ਸ਼ਕਤ ਨਜਰਾਨਾ ਪੁਤ੍ਰੀ ਵਾਲੇ ਦੇਵਣ ਤੇ ਨਾਈਆਂ ਅਤੇ ਡੂੰਮਾਂ ਦੇ ਹਥ ਸਿਰ ਉਤੋ ਬਾਰਨਾ ਨਹੀਂ ਕਰਨਾ ਕਿਉਕੇ ਖਾਲਸੇ ਦੇ ਸੀਸ ਉਤੇ ਬ੍ਰਹਮਾਂਡ ਬੀ ਬਾਰਨੇ ਕੀਤਾ ਜਾਵੇ ਤਾਂ ਥੋੜਾ ਹੈ ਇਸ ਵਾਸਤੇ ਜੋਗ ਨਹੀਂ॥

(੬) ਉਪਰੰਤ ਮਿਲਨੀ ਅਰਥਾਤ ਫਤੇ ਗਜਾ ਕਰ ਸ਼ਬਦ ਕੀ-ਰਤਨ ਕਰਦੇ ਅਤੇ ਬਾਲਕ ਨੂੰ ਸ਼ਬਦਾ ਵਾਲਿਆ ਦੇ ਪਿਛੇ ਲਾਕੇ ਘਰ ਲੈਂ ਜਾਵਣਾਂ। ਇਸ ਸਮਯ ਘੋੜੀ ਪਰ ਸਵਾਰ ਨਹੀਂ ਕਰਨਾ ਚਾਹੀਏ ਕਿਉਂਕੇ ਗੁਰੂਕਿਆਂ ਸ਼ਬਦਾ ਦੀ ਬਿਆਦਬੀ ਹੁੰਦੀ ਹੈ, ਇਸੀ ਪ੍ਰਕਾਰ ਸ਼ਬਦ ਸਮਯ ਦੇ ਪੜਦੇ ਘਰ ਦੇ ਬੂਹੇ ਅਗੇ ਸਭ ਸੰਗਤਜਾਵੇਂ ਅਤੇ ਕੰਨਯਾ ਦਾ ਭਾਈਮਾਂਮਾਂ ਪਿਤਾਆਦਕ ਸਨਬੰਧੀ ਅੰਦਰੋਂ ਬੀਬੀ ਨੂੰ ਲਿਆਕੇ ਵਰਦਿਆਂਚਰਨਾ ਉਤੇ ਮਥਾਂ ਟੇਕਾਦੇਣਾ ਹੋਰੁ ਕੋਈ ਮਨ ਮਤ ਘੋੜੀ ਹੇਠੋ ਲਘਾਉਣੇ ਤੇ ਛਾਨਣੀ ਤੇਲ ਬੂਹੇ ਅੱਗੇ ਤੇਲ ਨਹੀ ਡੋਲਣਾ ਲਾੜੇ ਨੂੰਅੰਦਰ ਲਜਾਕਰ ਵਡੇ ਮਾਂਨ ਆਦਰ ਨਾਲ ਬੈਠਾ-ਉਂਣਾਂ ਤੇ ਲੜਕੀ ਦੀ ਮਾਈ ਸਤਿ ਨਾਂਮ ਕਹ ਕੇ ਪੰਜ ਗਫੇ ਵਰਦੇ ਮੁਖ ਵਿਚ ਪਾਵੇ। ਅਤੇ ਜੰਞ ਨੂੰ ਪ੍ਰਸਾਦਿ ਛਕਾਉਣੇਵੇਲੇ ਅਨੁਮਤੀ

---

*ਹਮਘਰਸਾਜਨ ਸੈਤਾਂਦੇਕਾਰਜ ਆਦਕ ਦੇਖੋ ਗੁਟਕਾ ਗੁਰ ਸਿਖਯਾ

ਜੋਵ ਬੰਨਣ ਆਦਕ ਉਪਾਧ ਨਹੀ ਕਰਨੀ ਕੇਵਲ ਸਬਦਾਂ ਦਾ ਹੀ ਉਚਾਰ ਹੋਵੇ ॥

(੭) ਪ੍ਰਸਾਦਿ ਛਕਾਕਰ ਜੰਞਵਾਸ ਵਿਖੇ ਨਿਵਾਸ ਦੇਣਾ ਤੇ ਭੁਜੰਗੀ ਨੂੰ ਪਲੰਘ ਤੇ

ਪ੍ਰਾਤਾ ਕਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਬੜੇ ਸੁੰਦਰ ਅਸਥਾਨ ਵਿਖੇ ਫਰਸ਼ ਤਖਤ ਆਦਕ ਸਜਾਕਰ ਕਰਨਾਂ ਅਤੇ ਰਾਗੀ ਸਿੰਘ ਆਸਾ ਦੀ ਵਾਰ ਦਾ ਉਚਾਰ ਕਰਨ ਸੰਗਤ ਸੁਣੇ, ਜਦ ਸਮਯ ਨੀਯਤ ਕੀਤੇ ਅਨੁਸਾਰ ਲਾਂਵਾ ਦਾ ਵੇਲਾ ਹੋਵੇ, ਤਾਂ ਜੰਞ ਅਤੇ ਭੁਜੰਗੀ ਸਿੰਘ ਦੀਵਾਨ ਵਿਚ ਹਾਜਰ ਹੋਵਣ। ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦੇ ਸਨਮੁਖ ਵਰ ਅਤੇ ਕੰਨਯਾਂ ਨੂੰ ਜੰਞ ਤੇ ਸੰਗਤ ਨਾਲੋਂ ਵਸੇਸ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਬ-ਹੁਤ ਘਟ ਆਸਨ ਬਿਛਾਕੇ ਬੈਠਾਨਾ। ਖਾਰੇ ਨਹੀਂ ਡਾਹੁਣੇਂ। ਪ੍ਰਥਮੇ ਹੀ ਕੰਨਯਾ ਬਾਏਂ (ਖਬੇ) ਪਾਸੇ ਅਤੇ ਬਰ ਦੈਂਣੇ (ਸਜੇ) ਪਾਸੇ ਬੈਠਾ ਵਣਾ॥

(੮) ਜਦ ਆਸਾ ਦੀ ਵਾਰ ਦਾ ਭੋਗ ਪੈ ਜਾਵੇ, ਤਾਂ ਕੰਨਯਾ ਅਤੇ ਵਰ ਦੋਹਾਂ ਦੇ ਪਿਤਾ ਜਾਂ ਹੋਰ ਸੰਨਬੰਧੀ ਜੋ ਉਸ ਵੇਲੇ ਹਾਜਰ ਹੋਵਣ ਹਥ ਜੋੜਕਰ ਖੜੇ ਹੋ ਜਾਵਣ ਅਤੇ ਧਏਤਾ ਅਰਦਾਸੀਆਂ ਮਹਾਂਰਾਜ ਦੇ ਹਜੂਰ ਅਰਦਾਸਾ ਸੋਧੇ ਕਿ 'ਹੇ ਸਚੇ ਪਾਤਸ਼ਾਹ ਗੁਰੂ ਅੰਤ੍ਰਜਾਮੀ ਆਪ ਦੀ ਆਗਿਆ ਅਨੁਸਾਰ ਆਪਦੇ ਹਜੂਰ ਆਪ ਨੂੰ ਸਾਖੀ ਕਰਕੇ ਵਿਵਾਹ ਦਾ ਕਾਰਜ ਕਰਦੇ ਹਨ, ਬਿਘਨਾ ਆਧਾਂ ਬਿਆਧਾਂ ਦਾ ਨਾਸ ਕਰਨਾ ਤੇ ਅਨੰਦ ਹੁਲਾਸ ਸਿਖੀ ਸਿਦਕ ਦਾ ਪ੍ਰਕਾਸ਼ ਕਰਨਾ ਅਰਦਾਸਾ ਸੋਧਕਰ ਇਹ ਕਿਰਤ ਕਰਨੀ ਅਤੇ ਬੇਦ ਹੋਮ ਆਦਕ ਮਨ ਮਤਾ ਦੀ ਨਕਲ ਨਹੀਂ ਕਰਨੀ॥

(੯) ਕੰਨਯਾ ਦਾ ਸਿਰ ਖੁਲਾ ਨਹੀ ਰਖਣਾ ਤੇ ਸੁਬਰ ਚੋਲਾ ਨਹੀ ਪਹਰਾਉਂਣਾ ਤੇ ਚੂੜਾ ਦੰਦ ਦਾ ਨਹੀ ਪਾਉਂਣਾ ਲਾਵਾਂਦੇ ਸਮਯ ਮਾਪਿਯਾ ਦੇ ਬਸਤਰ ਤੇ ਭੂਖਨ ਜਥਾ ਸ਼ਕਤ ਜੋ' ਤਿਆਰ ਕੀਤੇ ਜਾਵਣ ਸੋ ਪਹਰਾਕੇ ਅਤੇ ਪੜਦੇ ਦਾਰ ਬਸਤਰ ਬੀਬੀ ਦੇ ਉਪਰਦੀ

ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜੂਰ ਨਮਸ਼ਕਾਰ ਕਰਾਕੇ ਵਰ ਦੇ ਖਬੇ ਪਾਸੇ ਬੈਠਾ ਦੇਣਾ ਅਤੇ ਅੰਮ੍ਰਿਤ ਪਹਲਾਂ ਛਕਾ ਲੈਣਾ॥

(੧੦) ਉਪਰੰਤ ਭਾਵੇਂ ਅੰਨਮਤੀ ਲੋਕ ਇਸ ਸਮਜ ਰੀਵ ਚਿਤ੍ਰਵਾ ਜਾ ਅੰਜਣੀ ਅਥਵਾ ਚੁਲ ਬੰਧਕੇ ਅਗਨੀ ਦੇ ਗਿਰਦੇ ਬਰ ਅਤੇ ਕੰਨਜਾ ਨੂੰ ਭੁਆਟੜੀਆਂ ਦਿੰਦੇ ਹਨ, ਪ੍ਰੰਤੂ ਖਾਲਸਾ ਜੀ ਨੇ ਇਹ ਮਨ ਮਤ ਨਹੀ ਕਰਨੀ ਕੇਵਲ ਇਸ ਸਬਦ ਅਨੁਸਾਰ ( ਹਮ ਪੀਛੇ ਲਾਗ ਚਲੀ ) ਅਗੇ ਅਗੇ ਬਰ ਤੇ ਪੀਛੇ ਕੰਨਜਾਂ ਚਾਰੇ ਲਾਵਾਂ ਪੜਕਰ ਪ੍ਰਕਰਮਾਂ ਕਰਾ ਦੇਵਣੀ॥

ਪਹਲੇ ਗ੍ਰੰਥੀ ਸਿੰਘ ਸ੍ਰੀਗੁਰੂਗ੍ਰੰਥ ਸਾਹਿਬ ਜੀ ਦੀ ਅਵਾਜ ਲਵੇ ਫੇਰ ਸੂਹੀ ਰਾਗਵਿਚੋਂਪਹਲੀ ਲਾਵਦਾ ਉਚਾਰਬੜੇ ਪ੍ਰੇਮ ਅਤੇ ਪਜਾਰੀ ਸੁਰੀਲੀਸੁਰਨਾਲ ਪਾਠਕਰੇ ਅਤੇ ਬਰ ਤੇ ਕੰਨਜਾਂ ਸ੍ਰੀਗੁਰੂਗ੍ਰੰਥਸਾਹਿਬ ਜੀਦੇਸਨਮੁਖ ਖੜੇਹੋਕਰਕੇ ਸੁਣਨ ਉਪਰੰਤ ਚਾਰ ਜਾਂ ਪੰਜਸਿੰਘਸ੍ਰੀ ਗੁਰੂਗ੍ਰੰਥ ਸਾਹਿਬ ਜੀ ਦੇ ਗਿਰਦੇਰ ਖੜੇ ਹੋ ਜਾਣ ਅਤੇਬਰ ਤੇ ਕੰਨਜਾਂ ਨੂੰ ਪ੍ਰਕਰਮਾਂ ਕਰਾਉਂਣੇ ਵਿਚ ਸਹਾਇਤਾ ਦੇਣ, ਅਤੇ ਅਪੁਨੀ ਅਪੁ-ਨੀ ਜਗਾ ਪਰ ਖੜੇ ਰੈਣ। ਜਦ ਗ੍ਰੰਥੀ ਸਿੰਘ ਲਾਵ ਦਾ ਪਾਠ ਕਰ ਚੁਕੇ ਤਾਂ ਰਾਗੀ ਸਿੰਘ ਜਾ ਸੰਗਤ ਮਿਲਕੇ ਗਾਉਂਣ ਦੇ ਸੁਰ ਉਤੇ ਲਾਵ ਦਾ ਉਚਾਰ ਕਰਨ। ਅਤੇ ਜਦੋਂ ਸੰਗਤ ਜਾਂ ਰਾਗੀ ਸਿੰਘ ਲਾਵ ਦਾ ਉਚਾਰ ਕਰਨ ਤਾਂ ਅਗੇ ਅਗੇ ਵਰ ਤੇ ਪਿਛੇ ਕੰਨਜਾ ਪ੍ਰਕਰਮਾਂ ਕਰਕੇ ਪ੍ਰਕ੍ਰਮਾ ਸਮਾਪਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ ਹੋਵੇ। ਅਤੇ ਇਹ ਤੁਕ ਵਰ ਤੇ ਕੰਨਜਾਦੇ ਸਨਮੁਖ ਆਉਂਣੇ ਪਰ ਪੜੀ ਜਾਵੇ ( ਜਨ ਕਹੈ ਨਾਨਕ ਲਾਵ ਪਹਲੀ ਅਰੰਭ ਕਾਜ ਰਚਾਇਆ ) ਇਸੀ ਪ੍ਰਕਾਰ ਚਾਰੇ ਲਾਵਾਂ ਪਹਲੇ ਗ੍ਰੰਥੀ ਸਿੰਘ ਪਸਚਾਤ ਰਾਗੀ ਸਿੰਘ ਜਾਂ ਸੰਗਤ ਪੜੇ, ਅਤੇ ਬਰਾਬਰ ਚਾਰੇ ਪ੍ਰਕਰ-ਮਾਂ ਅਗੇ ਬਰ ਤੇ ਪਿਛੇ ਕੰਨਜਾ ਕਰੇ ਮਗਰੋਂ ਚਾਰੇ ਲਾਂਵਾ ਪੜਕੇਃ— ( ਪੂਰੀ ਆਸਾ ਜੀ ਮੇਰੀ ਮਨਸਾ ) ਇਹ ਸ਼ਬਦ ਪੜਨਾ। ਪਸ਼ਚਾਤ ਮੰਗਲਾ ਚਾਰ ਦੇ ਸ਼ਬਦ ਸਮਜ ਅਨੁਸਾਰ ਪੜਕੇ ਆਨੰਦ ਜੀ ਦਾ ਪਾਠ ਸੰਗਤ ਜਾਂ ਰਾਗੀ ਸਿੰਘ ਉਚਾਰਣ ਕਰਣ ਉਪਰੰਤ ਕਾਰਜ

ਦਾ ਅਤੇ ਸ਼ਬਦ ਬਾਣੀ ਆਨੰਦ ਕੜਾਹ ਪ੍ਰਸਾਦਿ ਦਾ ਅਰਦਾਸਾ ਕਰਕੇ ਕੜਾਹ ਪ੍ਰਸਾਦਿ ਵਰਤਾ ਦੇਵਣਾ। ਕੜਾਹ ਪ੍ਰਸਾਦਿ ਦੇ ਪੂਰਬ ਰੀਤੀ ਅਨੁਸਾਰ ਬਰਤਾਕੇ ਬਰਤਾਰੇ ਜੈਸੇ ਸ੍ਰੀ ਗੁਰੂ ਗ੍ਰੰਥ ਸਾਹਿਬਜੀ ਭੁਜੰਗੀਆਂ ਦਾ ਪ੍ਰਸਾਦਿ ਆਦਕ ਬਰਤਾਰੇ ਬਰਤਾਕਰ ਫੇਰ ਬਰਤਾਰਾ ਰਾਗੀ ਸਿੰਘ ਨੂੰ ਜਾਂ ਸੰਬੰਧੀਆਂ ਨੂੰ ਦੇਕੇ ਬਰ ਅਤੇ ਕੰਨਜਾਂ ਨੂੰ ਦਿਤਾ ਜਾਵੇ, ਕੜਾਹ ਪ੍ਰਸਾਦਿ ਦਾ ਗਫਾ ਸਭ ਸੰਗਤ ਵਿਚ ਬਰਤੇ॥

(੧੧) ਇਸ ਸਮਜ ਯਥਾ ਸ਼ਕਤ ਪੂਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰੁਮਾਲ ਭੇਟਾ ਅਤੇ ਰਾਗੀਆਂ ਸਿੰਘਾਂ ਨੂੰ ਸ਼ਬਦ ਭੇਟ ਦਿਤੀ ਜਾਵੇ। ਬਾਦ ਕਾਰਜ ਦੀ ਸਮਾਪਤੀ ਦਾ ਅਰਦਾਸਾ ਸੋਧਿਆ ਜਾਵੇ॥

(੧੨) ਅਤੇ ਜੋ ਕੰਨਜਾ ਨੂੰ ਦਾਜ ਆਦਕ ਸਾਮਗਰੀ ਦੇਣੀ ਹੋਵੇ, ਸੋ ਗੁਪਤ ਹੀ ਅਰਦਾਸਾ ਸੁਧਾ ਦੇਵਣਾ, ਰਖਕੇ ਨਹੀ ਦਿਖਾਵਣਾ ਕਿਉਕੇ ਗੁਰੂ ਜੀਦਾਵਾਕ ਹੈ ( ਹੋਰ ਮਨਮੁਖ ਦਾਜ ਜੋ ਰਖਦਿਖਾਲੇ ਕੂੜ ਹੰਕਾਰ ਕਚ ਪਾਜੋ)ਪਲਘ ਉਤੇ ਕੰਨਜਾ ਅਤੇ ਬਰਨੂੰ ਨਹੀ ਬੈ-ਠਾਲਕੇ ਬੇ ਸਰਮੀ ਕਰਨੀ ਕੇਵਲ ਬਰ ਨੂੰ ਪਾਸ ਦਾਜਦੇ ਖਿਲਹਾਰ ਕੇ ਅਰਦਾਸਾ ਸੋਧਾ ਦੇਵਣਾ ਅਤੇ ਇਸ ਸਮਜ ਇਹ ਜਰੂਰ ਕੈ ਦੇਣਾ ਕਿ ਬੀਬੀ ਨੇ ਅੰਮ੍ਰਿਤ ਛਕਿਆ ਹੋਇਆ ਹੈ ਇਸ ਵਾਸਤੇ ਗੋਤ ਕਨਾ-ਲਾ ਬੇ ਅੰਮਤੀਆਂ ਇਸਤ੍ਰੀਆ ਨਾਲ ਨਾ ਖੁਲਾਇਆ ਜਾਵੇ, ਅਤੇ ਜੇ ਸਸ ਪਤੀਸ ਆਦਕਾ ਨੇਂ ਅੰਮ੍ਰਿਤ ਛਕਿਆ ਹੋਵੇ ਤਾਂ ਬੇਸ਼ੱਕ ਨਾਲ ਛਕਨ ਅਤੇ ਇਸ ਵੇਲੇ ਕੜਾਹ ਪ੍ਰਸਾਦਿ ਹੋਨਾ ਚਾਹੀਏ ਅਤੇ ਸਭਨਾ ਨੂੰ ਕੜਾਹ ਪ੍ਰਸਾਦਿ ਦੇ ਗਫੇ ਬਹੁ ਦੇਵੇ॥

(੧੩) ਕੰਨਜਾਂ ਨੂੰ ਵਿਦਿਆ ਕਰਨੇ ਸਮਜ ਕਿਸੇ ਪ੍ਰਕਾਰ ਦੀ ਮਨ ਮਤ ਤੇਲ ਚੋਵਣੋ ਆਦਕ ਨਹੀ ਕਰਨੀ ਅਤੇ ਇਸ ਸਮਜ ਰੋਨੇ ਬੀ (ਮਾਤਾ ਪਿਤਾ ਭੈਣ ਭਾਈ ਭਰਜਾਈ ਆਦਕ ਸਨਬੰਧੀ ਬੀ ਨਾ ਰੋਵਣ ਬਲਕੇ) ਕੰਨਜਾ ਨੂੰ ਮਨਾਕਰ ਦੇਵਣ॥

ਡੋਲੀ ਵਿਦਿਆ ਕਰਨੇ ਸਮਜ ਮਾਤਾ ਨੇ ਅਤੇ ਪਿਤਾ ਆਦਕ ਸਨ-ਬੰਧੀਆਂ ਨੇ ਕੰਨਜਾ ਨੂੰ ਸੁਭ ਸਿਖਯਾ ਅਤੇ ਭਾਗਵੰਤੀ ਸੁਹਾਗਵੰਤੀ ਆਦਕ ਅਸੀਸ ਦੇਣੀ॥

(੧੪) ਸਭ ਜਾਵੀਆਂ ਅਤੇ ਕੁੜਮ ਆਦਕ ਸਬੰਧੀਆਂ ਨੂੰ ਫਤਹ ਗਜ਼ਾਂਕੇ ਵਿਦਿਆ ਕਰਨਾ ਤੇ ਪਿੰਨੀ ਆਦਕ ਕੋਈ ਬਸਤ ਨਹੀਂ ਮਗਾਉਂਣੀ, ਕਹ ਦੇਣਾ ਪੁਤ੍ਰ ਵਾਲਿਆ ਨੂੰ ॥

੧ ੴਸਤਿਗੁਰਪ੍ਰਸਾਦਿ ॥

# (ਅਥ ਪੁਤ੍ਰਤੇ ਘਰ ਵਿਵਾਹ ਬਿਧੀ)

(੧) ਜਦੋ ਧਏਤੇ ਘਰੋ ਸਾਹਾ ਚਿਠੀ ਪੁਤ੍ਰੇਤੇ ਘਰ ਆਵੇ ਉਸ ਦਿਨ ਹੋ ਸਕੇ ਤਾਂ ਸੰਗਤ ਦਾ ਜੋੜ ਮੇਲਾਂ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦੀਵਾਨ ਲਾਉਣਾ ਅਤੇ ਮੰਗਲਾ ਚਾਰ ਦੇ ਸ਼ਬਦ ( ਸਾਹਾ ਅਟਲ ਗਣਿਆਂ ਪੂਰਨ ਸੰਜੋਗੋ ਰਾਮ ) ਆਦਕ ਗਾਉਣੇ ਤੇ ਭਲਾ ਐਸਾ ਸਮਜ ਜੋੜ ਮੇਲੇ ਦਾ ਨਾ ਹੋ ਸਕੇ ਤਾਂ ਪੰਜ ਸਿੰਘ ਇਕੱਤ੍ਰ ਕਰਕੇ ਅਰਦਾਸਾ ਸੋਧਕੇ ਮਨਜ਼ੂਰੀ ਪਤ੍ਰ ਲਿਖਕੇ ਧਏਤੇਆਂ ਦੇ ਘਰ ਭੇਜ ਦੇਣਾ ॥

( ੨ ) ਉਪਰੰਤ ਜਦ ਸਾਹਾ ਮੁਕਰਰ ਹੋ ਜਾਵੇ ਤਾਂ ਅਰਦਾਸਾ ਕਰਕੇ ਪ੍ਰਸਾਦਿ ਵੰਡਕੇ ਸੁਬਦ ਪੜਨੇ ਅਤੇ ਗੰਦੇ ਗੀਤ ਨਹੀ ਗਾਉਣੇ ਹੋਰੁ ਮੋਲੇ ਤੇ ਛਜ ਚਕੀ ਚਟੂ ਆਦਕਾ ਨੂੰ ਗਾਨੇ ਨਹੀਂ ਬੰਨਣੇ ਚਾਹੀਦੇ ॥

( ੩ ) ਫੇਰ ਅਰਦਾਸਾ ਸੋਧਕਰ ਸੁਗੰਧਤ ਬਟਣਾ ਮਲਣਾ ਅਤੇ ਇਸ ਸਮਜ ਇਨਾ ਸ਼ਬਦਾ ਦਾ ਉਚਾਰਣ ਕਰਨਾ ( ਕੀਤਾ ਲੋੜੀਏ ਕੰਮ ਸੁਹਰਪੈ ਆਖੀਏ ) ਹੋਰ ਪਟੜੀ ਉਤੇ ਉਲੰਘਨ ਆਦਕ ਮਨ ਮਤ ਨਹੀਂ ਕਰਨੀ ਕੇਵਲ ਜਥਾ ਸ਼ਕਤ ਭੇਟਾ ਗੁਰੂ ਜੀ ਦੇ ਹਜ਼ੂਰ ਭੇਜ ਦੇਣੀ ।

ਅਤੇ ਲਾਗੀਆਂ ਨਾਈਆਂ ਝੀਉਰਾ ਆਦਕਾ ਦੇ ਲਾਗ ਦੇ ਦੇਵਣੇ ਹੋਰੁ ਕਿਸੇ ਤਰਾਂ ਦੀ ਮਨ ਮਤ ਨਹੀ ਕਰਨੀ ॥

(੪) ਉਪਰੰਤ ਜਦੋਂ ੧੦ ਜਾਂ ੧੫ ਦਿਨ ਵਿਵਾਹ ਵਿਚ ਰੈ

ਜਾਣ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਰੰਭ ਕਰਵਾ ਦੇਣਾਂ ਅਤੇ ਬਰਾਬਰ ਪਾਠ ਹੁੰਦਾ ਰਵੇ। ਦੋ ਵਕਤ (ਅਰਥਾਤ) ਪ੍ਰਾਤਾ ਕਾਲ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ ਸਮਜ ਅਤੇ ਸੰਧਜਾ ਵੇਲੇ ਅਸਥਾਪਨ ਕਰਨੇ ਵਕਤ ਅਰਦਾਸਾ ਸੋਧਜਾ ਜਾਵੇ ਪ੍ਰਾਰਥਨਾ ਵਾਹਗੁਰੂ ਦੇ ਹਜ਼ੂਰ ਕੀਤੀ ਜਾਵੇ ਕਿ ਹੇ ਸਚੇ ਪਾਤਸ਼ਾਹ ਕਾਰਜ ਨਿਰ ਵਿਘਨ ਸਮਾਪਤ ਹੋਵੇ:-

ਅਤੇ ਇਸ ਪਾਠ ਦੀ ਸਮਾਪਤੀ ਉਸ ਦਿਨ ਕੀਤੀ ਜਾਵੇ ਜਿਸ ਦਿਨ ਜੰਞ ਚੜਨੀ ਹੋਵੇ, ਉਸ ਦਿਨ ਕੜਾਹ ਪ੍ਰਸਾਦਿ ਸਜਾਕਰ ਗੁਰੂਕਾ ਦੀਵਾਨ ਲਗਾ ਕਰ ਸਭ ਜਾਞੀ ਦੀਵਾਨ ਵਿਚ ਤਿਆਰਹੋਕਰ ਆਵਣ, ਅਤੇ ਸਬਦ ਕੀਰਤਨ ਹੋਵੇ, ਉਪਰੰਤ ਅਵਾਜਾ ਲੈਕੇ ਪਾਠ ਸਮਾਪਤ ਹੋਵੇ ਭੋਗ ਪਾ ਕਰ ਆਨੰਦ ਜੀ ਦਾ ਉਚਾਰ ਕਰਕੇ ਅਰਦਾਸਾ ਸੋਧਕਰ ਭੁਜੰਗੀ ਸਿੰਘ ਨੂੰ ਕੇਸਰੀ ਪੁਸ਼ਾਕਾ ਸਜ਼ਾ ਕਰਕੇ ਦਸਤਾਰੇ ਵਿਖੇ ਕ੍ਰਿਪਾਣ ਬਡੀ ਜਿਸਦਾ ਦੀਦਾਰੁ ਹੋਵੇ ਗਾਤ੍ਰੇ ਹੋਸਕੇ ਤਾਂ ਸ੍ਰੀ ਸਾਹਬ ਬਰਨਾ ਛੋਟਾ ਕ੍ਰਿਰਪਾਂਨ (ਗਾਤ੍ਰੇ ਜਾਂ ਹੱਥ ਵਿਚ ਜਰੂਰ ਹੋਵੇ) ਸਜਾ ਕਰਕੇ ਕੜਾਹ ਪ੍ਰਸਾਦਿ ਬਰਤਾ ਕਰਕੇ ਸਭ ਜੰਞ ਸਤਿਸ੍ਰੀ ਅਕਾਲ ਦਾ ਜੈਕਾਰਾ ਗਜਾ ਕਰਕੇ ਤਿਆਰੀ ਕਰੇ, ਅਤੇ ਭੁਜੰਗੀ ਦੀ ਮਾਈ ਲਸੀ ਪੈਰ ਨਾ ਪਾਵੇ, ਅਤੇ ਆਟੀ ਬਾਹਾ ਵਿਚ ਨਹੀਂ ਬੰਨਣੀ, ਤੇ ਹੱਥ ਪੈਰ ਆਦਕ ਮਨਮਤ ਨਹੀਂ ਕਰਨੀ, ਤੇ ਗਾਨਾ ਨਹੀਂ ਬੰਨਣਾ।

(੫) ਇਸ ਸਮਜ ਭੁਜੰਗੀ ਸਿੰਘ ਦਾ ਜੰਡੀ ਕਟਣਾ ਤੇ ਜਠੇਰਿਆਂ ਦੀ ਅਮੜੀਆ ਤੇ ਮਥਾ ਟੇਕਣ ਵਾਸਤੇ ਜਾਣਾ ਚੰਗਾ ਨਹੀਂ ਕਿਉਂਕੇ ਗੁਰੂ ਜੀ ਦਾ ਵਾਕ ਹੈ (ਜਥਾਆਦ ਗੁਰੂ ਗ੍ਰੰਥ ਸਾਹਿਬ ਜੀ -ਦੁਬਧਾਨਹੀ ਪੜੈ ਹਰ ਖਿਨ ਹੋਰਨਾ ਪੂਜਹੁ ਮੜ੍ਹੈ ਮਸਾਣ ਨਾ ਜਾਈ) ਪੁਨਾ ਦਸਮ ਗੁਰੂ ਜੀ-ਗੋਰ ਮੜੀ ਮਤ ਭੂਲ ਨਾ ਮਾਨੋ (ਹੋਰ ਪ੍ਰਮਾਣ) ਘਰ ਕੇ ਜਠੇਰੇ ਕੀ ਚੁਕੀ ਕਾਣ।

ਪੁਨਾ ਅਨੰਜ ਵਾਕ:-ਬਹੁਤ ਕਰਮ ਸੰਸਾਰ ਕੋ ਪਿਤਮ ਪਿਤਾਮਾ ਦੇਵ ਨਹ ਮਾਨੈ ਸਿਖ ਸੀਖਲੈ ਰਖ ਭਰੋਸ ਗੁਰਦੇਵ।

ਹੋਰ ਕੰਙਣੇ ਆਦਕ ਦੀ ਕੋਈ ਲੋੜ ਨਹੀਂ ਕਿਉਕੇ ਖਾਲਸੇ ਦੇ ਕੜਾ

ਸੁਭਾਇਮਾਨ ਹੁੰਦਾ ਹੀ ਹੈ ॥

( ੬ ) ਜੰਵ ਦੇ ਨਾਲ ਰਾਗੀ ਸਿੰਘ ਹੋਣ ਤਾਂ ਬਸ਼ੇਸ਼ ਹੈ ਬਰਨਾਂ ਜੋੜੀਆਂ ਦੇ ਸ਼ਬਦ ਪੜ੍ਹਨੇ ਵਾਲੇ ਸਿੰਘ ਜਰੂਰ ਹੋਵਣ,ਹੋਰ ਵੇਸਵਾਂ ਆਦਕ ਮਨ ਮਤ ਨਹੀ ਕਰਨੀ ਕਿਉਕੇ ਗੁਰੂ ਕਿਆ ਸਿੰਘਾਂ ਨੂੰ ਗੁਰੂ ਕਾਇਹ ਹੁਕਮ ਹੈ ਜਥਾ ( ਰੰਚਲ ਚਾਇ ਨਾ ਜਾਇ ਤੁਮਾਸੇ ) ਇਸ ਬਚਨ ਅਨੁਸਾਰ ਜਦਕੇ ਸਿੰਘ ਨੂੰ ਤਮਾਸਾ ਦੇਖਣ ਦੀ ਹੀ ਆਗਿ-ਆ ਨਹੀਂ ਤਾਂ ਭਲਾ ਨਾਲ ਵੇਸਵਾ ਜਾਂ ਗੁਰੂ ਕੇ ਸਿੰਘ ਹੋਕੇ ਤੁਮਾਸਾ ਕਰਾਉਣਾ ਕੇਡੀ ਮਨ ਮਤ ਹੈ ਸੋਇਹ ਨਹੀ ਕਰਨੀ ਚਾਹੀਏ ॥

( ੭ ) ਅਗੇ ਧਏਤੇ ਪਿੰਡ ਜਾਕੇ ਦਿਨੇ, ਦਿਨੇ ਪੁਜਣਾ ਕਿਉਂਕੇ ਇਸ ਵਿਚ ਇਹ ਸੁਖ ਹੈ ਕਿ ਜਿਸਦੇ ਘਰ ਜਾਣਾ ਹੈ ਉਸਨੂੰ ਪ੍ਰਸਾਦਿ ਆਦਕ ਤਿਆਰੀ ਠੀਕਕਰ ਲੈਣ ਦੇਣ ਦਾ ਸਮਜ ਮਿਲ ਜਾਂਦਾ ਹੈ ਬਰਨਾ ਕੁਰੱਸ ਹੁੰਦਾ ਹੈ ਦੂਜਾ ਧਰਮਸਾਲ ਜਾਂ ਕਿਸੇ ਮੈ-ਦਾਨ ਵਿੱਚ ਜਿਥੇ ਜਾਕੇ ਜੰਞ ਉਤਰ ਦੀ ਹੈ,ਸਭ ਜੰਞ ਇਕਤ੍ਰ ਹੋਕੇ ਰਹਿਰਾਸ ਜੀ ਦਾ ਪਾਠ ਕਰਕੇ ਅਰਦਾਸਾ ਸੋਧਣ, ਉਪਰੰਤ ਸ਼ਬਦ ਕੀਰਤਨ ਹੋਵੇ ॥

ਅਤੇ ਆਤਸ਼ ਬਾਜੀ ਫਜੂਲ ਖਰਚ ਹੈ,ਸੋ ਜੇਕਰ ਅਖੀਆਂ ਦੇ ਸਾਮਨੇ ਰੁਪਏਆਂ ਦੀ ਖਾਕ ਉਡਦੀ ਵੇਖਣੀ ਹੋਵੇ ਤਾਂ ਬੇਸ਼ਕ ਆਤਸ ਬਾਜ਼ੀ ਚਲਾਵਣੀ ਭਾਵ ਕਿ ਅਸਤਬਾਜੀ ਨਹੀ ਚਾਹੀਏ ॥

( ੮ ) ਉਪਰੰਤ ਜਦੋਂ ਧਏਤੇ ਜੰਞ ਦੇ ਲੈਣ ਵਾਸਤੇ ਆਵਣ ਤਾਂ ਸ਼ਬਦਪੜ੍ਹਦੇਇਧਰੋ ਪੁਤੇਤੇ ਤਿਆਰਹੋਕਰ ਸ਼ਬਦਾਦਾ ਉਚਾਰ ਕਰਨ, ਅਤੇ ਇਸਸਮਜ ਜੋ ਪ੍ਰਸਾਦਿ ਜਾਨੇ ਸ਼ਕਰ (ਆਉਂਦੀ) ਹੈ,ਸੋ ਗੁਰ ਪ੍ਰਸਾਦਿਆਵੇ ਅਤੇ ਸਭ ਜੰਞ ਹਥ ਧੁਇਆ ਪ੍ਰਸਾਦਿ ਮੁਖ ਪਾਵੇ,ਹੋਰ ਕਿਸੇਪ੍ਰਕਾਰ ਦੀ ਮਨ ਮਤ ਨਹੀ ਕਰਨੀ ਪਸ਼ਚਾਤੁ ਮਿਲਨੀ ਵੇਲੇ ਜੋੜੇ ਸਬੰਧੀ ਮਿਲਨ ਵਾਸਤੇ ਤਿਆਰ ਹੋਣ, ਸੋ ਦੋਹਾਂ ਹੀ ਧਿਰਾਂ ਵਲੋਂ ਮੈਦਾਨ ਵਿਚ ਆਕੇ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਗੁਰੂ ਜੀਕੀ ਫਤਹ ਬੁਲਾਕੇ ਆਪਣੀ ਤਰਫ ਆ ਜਾਵਣ ॥

(੯) ਇਸ ਥੀਂ ਪਿਛੋਂ ਦੋਹਾਂ ਹੀ ਤਰਫਾਂ ਦੀ ਸੰਗਤ ਸ਼ਬਦ ਪੜ੍ਹਦੀ ਜੰਞ ਨਾਲ ਲੈਕੇ ਧਇਤੇ ਕਰ ਜਾਕੇ ਆਦਰ ਨਾਲ ਬਠਾ-ਕੇ ਪ੍ਰਸਾਦਿ ਛਕਾਉਣਾਂ,ਅਤੇ ਕੋਈ ਗੰਦੀ ਸਿਠਣੀ ਨਹੀਂ ਦੇਣੀ ਤੇ ਜੰਞ ਬੰਨਣ ਤੇ ਛੁਡਾਉਂਣੇ ਦੀ ਮਨ ਮਤ ਨਹੀਂ ਕਰਨੀਂ (ਅਤੇ ਕਾਂਮ ਕ੍ਰੋਧ ਅਰ ਲੋਭ ਮੋਹ ਬਿਨਸ ਜਾਇ ਅੰਹਮੇਵ ਨਾਨਕ ਪ੍ਰਭ ਸਰ-ਨਾਗਤੀ ਕਰ ਪ੍ਰਸਾਦਿ ਗੁਰਦੇਵ) ਇਸ ਸਲੋਕ ਦਾ ਪਾਠ ਕਰਕੇ ਤੇ ਪ੍ਰਸਾਦਿ ਛਕੇ, ਅਤੇ ਧਏਤੇ ਸ਼ਬਦ ਮੰਗਲਾ ਚਾਰ ਦੇ ਪੜ੍ਹਨ॥

(੧੦) ਜਦੋਂ ਜੰਞ ਚੜ੍ਹਕੇ ਆਂਵਦੀ ਹੈ ਤਾਂ ਪ੍ਰਤੇਤੇ ਘਰ ਗਿਧਾਜੋ ਨੂੰਹਾਂ ਧੀਆਂ ਕਠੀਆਂ ਹੋਕੇ ਪਾਉਦੀਆਂ ਹਨ ਗੰਦੀਆਂ ਬੋਲੀਆਂ ਗੰਦੇ ਗੀਤ ਗਾਂਉਂਦੀਆਂ ਹਨ ਅਤੇ ਮਾਂ ਲੜਕੇ ਦੀ ਸਿਰ ਖੋਲਕੇ ਲਸੀ ਪੈਰ ਪਾਉਂਦੀ ਹੈ,ਸੋ ਇਹ ਮਨ ਮਤਾਂ ਨਹੀਂ ਹੋਣੀਆਂ ਚਾਹੀਏ, ਪਹਲੇ ਤਾਂ ਐਸੇ ਸੁਭ ਸਮਜ ਗੰਦੇ ਗੀਤ ਨੂੰਹਾਂ ਧੀਆਂ ਨੂੰ ਗਾਉਣਾ ਬੜਾ ਬੇਸ਼-ਰਮੀ ਦਾ ਕੰਮ ਹੈ ਦੂਜਾ ਇਹ ਲਸੀ ਪੈਰ ਪਾਉਂਣ ਵਾਲੀ ਰਸਮ ਰਾਜਾ ਰਾਂਮ ਚੰਦਰ ਜੀ ਦੇ ਬਿਆਹ ਸਮਜ ਉਨ੍ਹਾਂ ਦੀ ਮਤ੍ਰੇਈ ਮਾਂ ਕੁਕੇਈ ਨੇ ਤੰਤ੍ਰ ਬਿਘਨ ਕਰਨ ਵਾਸਤੇ ਕੀਤੀ ਹੈ ਸੀ,ਜਿਸਦਾ ਫਲ ਇਹੁ ਹੋਇਆ ਕਿ ਰਾਜਾ ਰਾਮਚੰਦ੍ਰ ਜੀ ਨੇ ਸੀਤਾ ਸਮੇਤ ਬਨਬਾਸ ਆਦਕ ਕਲੇਸ ਪਾਏ, ਸੁ ਭੁਜੰਗੀ ਦੀ ਮਾਈ ਨੂੰ ਇਹ ਮਨ ਮਤ ਕਰਨੀ ਜੋਗ ਨਹੀਂ॥

(੧੧) ਜਿਤਨੇ ਦਿਨ ਜੰਞ ਰਹੇ ਉਤਨੇ ਦਿਨ ਦੋ ਵਕਤ ਦੀਵਾਨ ਅਤੇ ਸ਼ਬਦ ਕੀਰਤਨ ਬਰਾਬਦ ਹੁੰਦਾ ਰਹੇ ਤੇ ਹੋਰ ਭੰਡ ਨ-ਕਲੀਆਂ ਆਦਕਾਂ ਦਾ ਤਮਾਸ਼ਾ ਨਹੀਂ ਕਰਾਉਂਣਾ,ਅਤੇ ਨਾ ਦੇਖਣਾ, ਬਰਨਾ ਰਾਤ ਰਖਕੇ ਪ੍ਰਾਤਾ ਕਾਲ ਜੰਞ ਵਿਦਿਆ ਕਰ ਦੇਣੀ ਜਰੂਰ ਹੈ ਬਹੁਤ ਦਿਨ ਰਖਣੀ ਚੰਗੀ ਨਹੀਂ॥

(੧੨) ਜਦੋਂ ਬਿਆਹ ਦਾ ਕਾਰਜ ਸਮਾਪਤ ਹੋ ਜਾਵੇ, ਤਾਂ ਵਿਦਿਆ ਦੇ ਹੋਣ ਸਮਜ ਅਰਦਾਸਾ ਸੋਧਕਰ ਤਿਆਰੀ ਕਰਨੀ ਅਤੇ ਆਪਸ ਮੈਂ ਸ੍ਰੀ ਵਾਹਗੁਰੂ ਜੀ ਕਾ ਖਾਲਸਾ ਸ੍ਰੀ ਵਾਹਗੁਰੂ ਜੀ ਕੀ ਫਤਹ ਬੁਲਾਕਰ ਟੁਰਨਾ ਟੋਰਨਾ॥

( ੧੩ ) ਜਿਸ ਸਮਜ ਡੋਲਾ ਘਰ ਆਵੇ ਤਾਂ ਦਰਵਾਜੇ ਵਿਚ ਤੇਲ ਨਹੀਂ ਚੋਣਾ ਉਸ ਸਮਜ ਇਸ ਸਬਦ ਦਾ ਪਾਠ ਜਾਂ ਗਾਇਨ ਕਰਕੇ 'ਸੁਖ ਸੁਖਾਂ ਦੀ ਸਾਂ ਮੈਂ ਗੁਰ ਮਿਲ ਪਾਈ ਪੜਕੇ ਉਪਰੰਤ ਅਰਦਾਸਾ ਸੋਧਕਰ ਦੁਲਹਾ ਅਗੇ ਅਤੇ ਦੁਲਹਨ ਪਿਛੇ ਅੰਦਰ ਲੰਘਾਉਂਣੇ ਤੇ ਪੁਤ੍ਰ ਨੇ ਬੌਟੀ ਸਮੇਤ ਮਾਤਾ ਨੂੰ ਮਥਾ ਟੇਕਣਾਂ ਅਤੇ ਸਤਿਸ੍ਰੀ ਅਕਾਲ ਬੋਲਣਾ ॥

( ੧੪ ) ਇਸ ਸਮਜ ਅੰਨ ਮਤੀ ਲੋਕ ਗੋਤ ਕੁਨਾਲਾ ਜਾਨੇ ਚਾਵਲ ਆਦਿਕ ਤਿਆਰ ਕਰੇ ਸਭ ਕੁਟੰਬਦੀਆਂ ਇਸਤ੍ਰੀਆਂ ਕਠੀਆ ਹੋਕੇ ਇਕ ਥਾਲ ਵਿਚ ਜਾ ਪਾਤ੍ਰ ਵਿਚ ਖਾਦੀਆਂ ਹਨ ਸੋ ਇਹ ਮਨ ਮਤ ਨਹੀਂ ਕਰਨੀ ॥

ਇਸ ਦਿਨ ਜਥਾ ਸ਼ਕਤ ਕੜਾਹ ਪ੍ਰਸਾਦਿ ਸਜਾਕੇ ਅਤੇ ਅਰਦਾਸਾ ਸੋਧਕੇ ਥਾਲ ਵਿਚ ਪਾਕੇ ਜੇਹੜੀਆਂ ਇਸਤ੍ਰੀਆਂਅੰਮ੍ਰਿਤਪਾਨੀ ਹੋਵਣ ਸੋ ਇਕ ਜਗਾ ਬਹੂ ਦੇ ਨਾਲ ਛਕਨ, ਅਤੇ ਬਾਕੀਦੀਆਂ ਦਿਆਂ ਹਥਾਂ ਵਿਚ ਕੜਾਹ ਪ੍ਰਸ਼ਾਦ ਦਾ ਬਰਤਾਰਾ ਬਹੂਦੇਵੇ ਅਤੇ ਸਭੇ ਛਕਲੈਣ ॥

( ੧੫ ) ਜਠੇਰਾ ਮੜ੍ਹੀਆਂ ਆਦਕ ਅਸਥਾਨਾਂ ਵਿਖੇ ਮਨ ਮਤੀਏ ਲੋਕ ਜੋੜੀ ਨੂੰ ਮਥਾ ਟਿਕਾਵਣ ਜਾਂਦੇ ਹਨ, ਸੋ ਗੁਰ ਕਿਆਂ ਸਿੰਘਾਂ ਧਰਮਸਾਲਾਂ ਜਾਂ ਗੁਰ ਦੁਆਰੇ ਸ੍ਰੀ ਗੁਰੂ ਗ੍ਰੰਥਸਾਹਿਬ ਜੀ ਦੇ ਹਜੂਰ ਮਥਾ ਟੇਕਣਾ ਅਤੇ ਜਥਾ ਸ਼ਕਤ ਕੜਾਹ ਪ੍ਰਸਾਦਿ ਜਾਂ ਗੁੜ ਪ੍ਰਸਾਦਿ ਲੈ ਜਾਵਣਾ ਅਰਦਾਸਾ ਸੁਧਾਕਰ ਸੰਗਤ ਵਿਚ ਬਰਤਾ ਦੇਣਾ

( ੧੬ ) ਉਪਰੰਤ ਦੂਜੇ ਦਿਨ ਜਾਂ ਤੀਜੇ ਦਿਨ ਅਰਦਾਸਾ ਸੋਧ ਕਰ ਕਾਕੀ ਨੂੰ ਵਿਦਿਆ ਕਰਨਾ ਤੇ ਸਸ ਸਹੁਰੇ ਆਦਕ ਸਨਬੰ-ਧੀਆਂ ਨੇ ਅਸੀਸ ਦੇਣੀ ਕਿ ਬੀਬੀ ਸੁਹਾਗ ਭਾਗ ਵਾਲੀ ਹੋ ਅਤੇ ਗੁਰ ਸਿਖੀ ਨਾਮ ਦਾਨ ਭਰੋਸਾ ਗੁਰੂ ਬਖਸ਼ੇ ॥

ਇਤਿ ਵਿਵਾਹ ਕਾਰਜ ਸਮਾਪਤੰ

-੦੦੦-

ੴ ਸਤਿਗੁਰਪ੍ਰਸਾਦਿ ॥

# ਅਥ ਆਨੰਦ ਜਾ ਪੁਨਰ ਵਿਵਾਹ

( ੧ )*ਇਹ ਵਿਵਾਹ ਉਹ ਹੁੰਦਾ ਹੈ ਜੋ ਪਤੀਦੇ ਅਕਾਲ ਮਿਰਤੂ ਦੇ ਪਿਛੋਂ ਆਨੰਦ ਪੜਿਆ ਜਾਂਦਾ ਹੈ,ਇਸਦਾ ਬਰਣਨ ਇਉ ਹੈ ਕਿ ਜਦੋਂ ਪਤੀ ਅਕਾਲ ਮਿਰਤੂ ਹੋ ਜਾਵੇ ਤਾਂ ਲੜਕੀ ਦੇ ਮਾਤਾ ਪਿਤਾ ਆਦਕ ਸਨਬੰਧੀ ਬਗ਼ਸ਼ ਕਰਕੇ ਮਾਤਾ ਦਾ ਹੀ ਅਧਕਾਰਹੈ,ਕਿਉਂ ਕੇ ਮਾਤਾ ਦਾ ਅਤੇ ਪੁਤ੍ਰੀ ਦਾ ਇਕ ਪੜਦਾ ਹੁੰਦਾ ਹੈ ਸੋ ਮਾਈ ਪੁਛੇ ਕਿ ਪੁਤ੍ਰੀ ਤੇਰਾ ਇਸ ਵਕਤ ਪਤੀ ਵਿਜੋਗ ਹੋਗਿਆ ਹੈ ਅਤੇ ਤੇਰੀ ਵਸਥਾ ਬਾਲੜੀ ਹੈ ਸੋ ਬੇਟੀ ਦਸ ਕਿਸ ਪ੍ਰਕਾਰ ਤੇਰੀ ਮਰਜੀ ਹੈ, ਇਸ ਸਮਜਬਾਮੇਂ ਕੰਨਿਆ ਦਾ ਮਨ ਦੁਖੀ ਹੁੰਦਾ ਹੈ ਅਤੇ ਇਸ ਵੇਲੇ ਕੁਝ ਕਹ ਨਹੀਂ ਸਕੀਦਾ ਤਾਂ ਭੀ ਮਾਤ ਪਿਤਾ ਦਾ ਫਰਜ ਹੈ ਕਿ ਕੰਨਿਆਨੂੰ ਜਿਤਲਾ ਦੇਣਾ ਕਿ ਬੀਬੀ ਜੁਵਾ ਵਸਤਾ ਮੁਸ਼ਕਲ ਕਟੀ ਜਾਂਦੀ ਹੈ ਸੋ ਜਦੋਂ ਕੰਨਿਆਂ ਦਾ ਇਰਾਦਾ ਪਰਪੱਕ ਹੋ ਜਾਵੇ ਤਾਂ ਕਿਸੇ ਦੇਵਰ ਜੇਠ ਜਾਂ ਨਿਕਟ ਬਰਤੀ ਸਨਬੰਧੀ ਨਾਲ ਜਿਸਦੀ ਕਿ ਅਗੇ ਇਸਤ੍ਰੀ ਨਾ ਹੋਵੇ ਇਸ ਪ੍ਰਕਾਰ ਆਨੰਦ ਪੜ੍ਹਾਉਂਣਾ। ਕੋਈ ਦਿਨ ਮੁਕਰਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦੀਵਾਨ ਲਗਾਕੇ ਸੰਗਤ ਦਾ ਜੋੜ ਮੇਲਾ ਕਰਕੇ ਰਾਗੀ ਸਿੰਘ ਬੁਲਾਕੇ ਸ਼ਬਦ ਕੀਰਤਨ, ਕਰਾਉਂਣਾ ਅਤੇ ਜਥਾ ਸ਼ਕਤ ਕੜਾਹ ਪ੍ਰਸਾਦਿ ਜਰੂਰ ਤਿਆਰ ਕਰਨਾ ਉਪਰੰਤ ਕੰਨਿਆਂ ਨੂੰ ਨਵੇਂ ਬਸਤ੍ਰ ਗੈਹਣੇ ਆਦਕ ਸੁਹਾਗ ਦੇ ਚਿੰਨ ਸਭ ਪਹਰਾਦੇਣੇ ਉਪਰੰਤ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਦੇ ਹਜੂਰ ਦੀਵਾਨ ਵਿਚ ੨ ਚਾਦਰਾਂ ੧ ਸਫੈਦ ੧ ਬਸੰਤੀ ਜਾਂ ਕੇਸਰੀ ਲਿਆਕੇ ਅਰਦਾਸਾ ਸੋਧਕੇ ਸੰਗਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜੂਰ ਰਖਣੇ ਅਤੇ ਇਕ ਸਿੰਘ ਜੋ ਪਤਿਸ਼ਟਤ ਪੁਨਾ ਅਤੇ ਰਹਤ ਬਬੇਕ ਗੁਰ

---

*ਆਨੰਦ ਜੀ ਦੀ ਰੀਤੀ ਸ੍ਰੀ ਗੁਰੂ ਅਮਰਦਾਸ ਜੀ ਨੇ ਪ੍ਰਚਾਰਕੀਤੀਹੈ

ਬਾਨੀ ੴਦਾ ਪਾਠਕ ਹੋਵੇ ਬਰਨ ਕਰੇ,ਕਿ ਬੀਬੀ ਗੁਰੂ ਜੀ ਦੇ-
ਹਜ਼ੂਰ ਇਹ ਦੋ ਚਾਦ੍ਰ ਧਰੇ ਹਨ,ਇਕ ਸਫੈਦ,ਅਤੇ ਦੂਜਾ ਰੰਗ ਦਾਰ
ਸੋ ਜੇਕਰ ਸਬਰ ਸੰਤੋਖ ਨਾਲ ਮਾਤਾ ਪਿਤਾ ਸਾਹੁਰੇ ਸਸ ਦੀ ਅਰ-
ਥਾਤ ਸੌਹੁਰਿਆਂ ਪੇਕਿਆਂ ਦੀ ਲਾਜ ਰਖਣੀ ਹੋਵੇ ਤਾਂ ਸਫੈਦ ਚਾਦ੍ਰ
ਉਠਾਕੇ ਸਿਰਤੇ ਰਖ,ਨਹੀਂ ਤਾਂ ਗੁਰੂ ਕੇ ਹਜ਼ੂਰੋਂ ਰੰਗੀਨ ਉਠਾ ਲੈ ਸੋ
ਜੇਤਾਂ ਲਾਜ ਪਾਲਣੀ ਅਤੇ ਸਤਿਸੰਤੋਖ ਨਾਲ ਗੁਜ਼ਾਰਾ ਕਰਨਾ ਹੋਵੇ
ਤਾਂ ਸੁਫੈਦ ਬਰਨਾ ਰੰਗੀਨ ਚੁਕਕੇ ਆਪਣੇ ਸੀਸ ਤੇ ਰਖ ਲਵੇ
ਉਪਰੰਤ ਜਿਸ ਸਰਬੰਧੀ ਨਾਲ ਆਨੰਦ ਪੜ੍ਹਾਉਂਣਾ ਹੋਵੇ ਦੇਵਰ
ਤਥਾ ਜੇਠ ਉਸਨੂੰ ਅਤੇ ਕੰਨਿਆਂ ਨੂੰ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਦੇ
ਹਜ਼ੂਰ ਬੈਠਾਕੇ ਸ਼ਬਦ ਕੀਰਤਨ ਦੇ ਮਗਰੋਂ ਆਨੰਦ ਜੀ ਦਾ ਪਾਠ ਹੋ
ਕਰ ਅਤੇ ਕੇਸਰ ਨਾਲ ਸਫੈਦਚਾਦ੍ਰ ਖੂਬ ਤਰ ਕਰਕੇ ਅਤੇ ਪਹਲਾ
ਦੁਪਟਾ ਰੰਗੀਨ ਨਾਲ ਜੋੜਕੇ ਗੁਰੂ ਜੀ ਦੇ ਹਜ਼ੂਰ ਅਰਦਾਸਾ ਸੋਧ
ਕਰਕੇ ਬਰ ਅਤੇ ਬਧੂਦੇ ਉਪਰ ਪਾ ਦੇਵੇ। ਇਸ ਸਮਜ ਫੂਲਾਂ ਦੀ
ਬਰਖਾ ਆਦਕ ਉਤਸ਼ਾਹ ਕਰਨਾ ( ਅਤੇ ਚਾਦ੍ਰ ਦੋਹਾਂ ਉਤੇ ਪਾਉਨ
ਦੇ ਨਾਲ ਇਸ ਸਲੋਕ ਦਾ ਪਾਠ ਕਰੇ ( ਪ੍ਰੇਮ ਪਟੋਲਾ ਤੈ ਸਹੁ ਦਿਤਾ
ਢਕਣ ਕੋ ਪਤ੍ਰ ਮੇਰੀ ਦਾਨਾ ਬੀਨਾ ਸਾਂਈ ਮੈਂਡਾ ਨਾਨਕ ਸਾਰ ਨਾ
ਜਾਂਣਾ ਤੇਰੀ) ਉਪਰੰਤ ਕੜਾਹ ਪ੍ਰਸਾਦਿ ਜੀ ਦਾ ਆਨੰਦ ਦੂਜੀ ਬਾਰ
ਪੜਨਾ,ਉਪਰੰਤ ਅਰਦਾਸਾ ਸੋਧ ਕਰ ਕੜਾਹ ਪ੍ਰਸਾਦਿ ਬਰਤਾ ਦੇਣਾ
ਤੇ ਗੁਰੂ ਗ੍ਰੰਥ ਸਾਜਿਬ ਜੀ ਦੀ ਭੇਟਾ ਰੁਮਾਲ ਤੇ ਗ੍ਰੰਥੀ ਨੂ ਨਕਦੀ
ਰਾਗੀਆਂ ਨੂੰ ਅਰਦਾਸੇ ਕਰਾਉਂਣੇ ਤੇ ਗੁਰੂ ਕੇ ਹਜ਼ੂਰ ਅਤੇ ਸਨਬੰ-
ਧੀਆਂ ਨੈ ਬਰ ਅਤੇ ਬਧੂ ਦੀ ਝੋਲੀ ਵਿਚੁ ਜੋ ਪ੍ਰਸਾਦਿ ਆਦਕ
ਪਾਉਂਣਾ ਤੇ ਇਸ ਸਮਜ ਜੋ ਅੰਮ੍ਰਿਤ ਜੋੜੀਨੇ ਨਾਂ ਛਕਿਆ ਹੋਵੇ ਤਾਂ
ਛਕਾ ਦੇਵਣਾ ਬਰਨਾ ਭੁਲਦਾ ਅਰਦਾਸਾ ਸੁਧਾ ਦੇਣਾਂ ॥
ਯਾਦ ਰਹੇ ਕਿ ਇਸ ਸਮਜ ਨੂੰ ਵਿਵਾਹ ਦੇ ਤੁਲ ਹੀ ਸਮਝਣਾ ॥

---

# ੧ ਓ ਸਤਿਗੁਰਪ੍ਰਸਾਦਿ ॥

(ਅਥ ਹੁਕਮ ਸਤਿਕਾਰਜ)

(ਮਹਾਂਰਾਜ ਜੀ ਦਾ ਵਾਕ ਹੈ ਜੋ ਜਨਮੈ ਸੋ ਸਰ ਪਰ ਮੂਆ) (ਪੁਨਾ) ਇਥੋ ਆਇਆ ਸਭ ਕੋ ਜਾਸੀ ਇਤਆਦਕ ਅਨੇਕ ਬਚਨ ਹੈਨ ਜਿਨ੍ਹਾਂ ਦਾ ਭਾਵ ਇਹ ਹੈ, ਕਿ ਜਨਮ ਥੀਂ ਅੰਤ ਮ੍ਰਿਤੂ ਹੋਨਾ ਹੀ ਹੈ। ਸੋ ਗੁਰੂਕਿਆ ਸਿੰਘਾਂਨੂੰ ਜਨਮਨੇ ਅਤੇ ਚਲਾਣੇ ਵਿਖੇ ਵਾਹਗੁਰੂ ਜੀ ਦਾ ਹੀ ਭਾਣਾਂ ਮੰਨਣੇ ਦੀ ਆਗਿਜਾ ਹੈ ( ਜਥਾ ਗੁਰ ਮੁਖ ਮਰਨ ਜੀਵਣ ਪ੍ਰਭ ਨਾਲ) ਸੋ ਜਦੋਂ ਦੇਸ ਕਾਲ ਵਸਤੂ ਅਰ-ਥਾਤ ਕਾਲ ਸਮਾਂ ਤੇ ਅਸਥਾਂਨ ਇਹ ਤਿੰਨੇ ਪ੍ਰਾਪਤ ਹੁੰਦੇ ਹਨ ਤਾਂ ਆਤਮਾ ਦਾ ਵਿਯੋਗ ਹੁੰਦਾ ਹੈ ਸਰੀਰ ਨਾਲੋਂ ਜਿਨੂੰ ਲੋਕ ਕੈਂਹਦੇ ਹੈਨ ਕਿ ਮਰਗਿਜਾ ਅਤੇ ਸ੍ਰੀ ਦਸਮ ਗੁਰੂ ਜੀਦਾ ਵਾਕ ਹੈ (ਕਾਲ ਆਪਨੋ ਨਾਮ ਛਪਾਈ ਔਰਨ ਕੇ ਸਿਰ ਦੇ ਬੁਰਆਈ) ਭਾਵ ਕਿ ਹੁੰਦਾ ਤਾਂ ਭਾਣਾਅਕਾਲ ਪੁਰਖ ਦਾ ਹੈ ਪਰੰਤੂ ਕਿਹਾ ਜਾਂਦਾ ਹੈ ਕਿ ਅਮਕੀ ਬੀ ਮਾਰੀਨਾਲ ਅਮਕੇ ਅਸਥਾਂਨ ਵਿਖੇ ਅਮਕੇ ਦਾ ਸਰੀਰ ਛੁਟ ਗਿਜਾ ਹੈ ਸੋਭਾਂ ਮੇ ਦ੍ਰਿਸ਼ਟ ਮਾਂਨ ਕੋਈ ਬੀ ਕਾਰਨ ਹੋ ਗਿਆ ਹੋਵੇ, ਗੁਰੂ ਕਿ-ਆਂਸਿਘਾਂ ਦਾ ਪਰਮ ਧਰਮ ਹੈ ਕਿ ਵਾਹਿ ਗੁਰੂ ਜੀ ਦਾ ਭਾਣਾ ਮੰਨਣਾ

(੧) ਜਦੋਂ ਸਰੀਰ ਨੂੰ ਕਿਸੇ ਪ੍ਰਕਾਰ ਦਾ ਖੇਦ ਅਥਵਾ ਕ-ਲੇਸ ਹੋਵੇ ਤਾਂ ਪੰਜ ਸਿੰਘ ਇਕੱਤ੍ਰ ਕਰਕੇ ਵਾਹਗੁਰੂ ਦੇ ਹਜੂਰ ਸੋਧਦਾ ਅਰਦਾਸਾ ਸੁਧਾਲਵੇ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰਖ਼ਾਵੇ ਤੇ ਮਨ ਦੀ ਬ੍ਰਿੱਤੀ ਨੂੰ ਗੁਰੂਕਿਆਂ ਬਚਨਾ ਵਿਖੇ ਸਵਧਾਂਨ ਰਖੇ ॥

(੨) ਆਪਣਿਆ ਸਨਬੰਧੀਆਂ ਇਸਤ੍ਰੀ ਪੁਤ੍ਰਾਂ ਭਾਈਆਂ ਮਿਤ੍ਰਾਂ ਪਰਤੀ ਜਰੂਰ ਕਹ ਦੇਵੇ ਕਿ ਜਿਤਨੇ ਆਪ ਮੇਰੇ ਸਨਬੰਧੀ ਹੋ ਸਭ ਨੂੰ ਚਾਹੀਏ ਕਿ ਮੇਰੇ ਦੇਹਾਂਤ ਸਮਜ ਕੇਵਲ ਗੁਰੇ ਮਤ ਹੀ

ਕਰੋ ਤੇ ਕਰਾਓ ਸੋ ਸਨਬੰਧੀਆਂ ਨੂੰ ਜੋਗ ਹੈ ਕਿ ਇਸਸਮਜਦੇਬਚਨ ਨੂੰ ਪੂਰਾ ਕਰਨਾ ਬਰਨਾ ਚੇਤੇ ਰਖੋਕਿ ਸਿੰਘ ਦਾ ਤਾਂ ਕਾਰਜ ਉਸਦੀ ਇਛਾ ਅਨੁਸਾਰ ਗੁਰੂ ਕੀ ਪੁਰੀ ਵਿਖੇ ਪ੍ਰਵਾਨ ਹੋਗਿਤਾ ਪ੍ਰੰਤੂ ਸਨ-ਬੰਧੀਆਂ ਨੂੰ ਮਨ ਮਤ ਕਰਨੇ ਦਾ ਫਲ ਗੁਰੂ ਕੀ ਦਰਗਾਹੋਂ ਜਰੂਰ ਮਿਲੇਗਾ॥

( ੩ ) ਉਪਰੰਤ ਜਦ ਸਿੰਘ ਦਾ ਦੇਹ ਅੰਤ ਹੋਵਣੇ ਦਾ ਸਮਜ ਆਵੇ ਤਾਂ ਇਹ ਬਿਚਾਰ ਨਹੀਂ ਕਰਨਾ ਕਿ ਕੋਠੇ ਉਤੇ ਹੈ ਜਾਂ ਪਲੰਘ ਪਰ ਹੈ,ਅਤੇ ਸਿਰ ਇਧਰ ਕਰਨਾ ਜਾਂ ਉਧਰ,ਇਹ ਭਰਮ ਕੇਵਲ ਮਨ ਮਤ ਕਰਕੇ। ਹੈ ਅਤੇ ਗੁਰੂ ਕਿਆਂ ਸਿੰਘਾਂਨੂੰ ਇਨ੍ਹਾਂ ਕਰਮਾ ਥੀਂ ਗੁਰੂ ਜੀ ਨੇ ਬਚਾ ਲੀਤਾ ਹੈ ( ਜਥਾ ਗੁਰੂ ਜੀ ਕਾ ਵਾਕ:-ਘਰਕੈ ਦੇਵ ਪਿਤਰ ਕੀ ਛੋਡੀ ਗੁਰਕਾ ਸਬਦ ਲਿਓ) (ਪੁਨਾ) ਗੁਰ ਕਾ ਸਿਖ ਜਿਹ ਠਾਮਰੈ ਜਗਤ ਕਿਰਿਆ ਨਹੀਂ ਹੋਇ ( ਪੁਨਾ ਭਾਈ ਗੁਰਦਾਸ ਜੀ ਦਾ ਬਚਨ-ਆਨ ਰੀਤ ਤਿਆਗੇ ਅਬ ਗੁਰਮਤ ਰੀਤ ਪਾਗੇ ਹੈਂ )॥ ਸੋ ਜਿਸ ਜਗਾ ਪਰ ਦੇ ਹਾਂਤ ਹੋਵੇ ਸ਼ਬਦ ਕਰੀਤਨ ਦੇ ਉਚਾਰ ਕਰਨੇ ਅਤੇ ਅੰਨਮਤੀਆਂ ਦੀ ਤਰਾਂ ਦੀਵਾ ਬਟੀ ਨਹੀ ਕਰਨਾ ਕਿਉਂਕੇ ਬਚਨ ਹੈ ( ਦੀਵਾ ਮੇਰਾ ਏਕ ਨਾਂਮ ਦੁਖ ਵਿਚ ਪਾਇਆ ਤੇਲੁ-ਮੁਏਹ ਓਨਾ ਚਾਂਨਣ ਓਇ ਸੋਖਿਆ ਚੂਕਾ ਜਮ ਸਿਉਂ ਮੇਲ) ਅਤੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਦਾਜਦੋਂ ਦੇਹਾਂਤ ਅਰਥਾਤ ਜੋਤੀ ਜੋਤ ਸਮਾਵਨੇ ਦਾ ਸਮਜ ਹੋਇਆ ਤਾਂ ਮਹਾਂਰਾਜ ਵਾਸਤੇ ਸਨਬੰਧੀ ਦੀਵਾ ਤਿਆਰ ਕਰਨ ਲਗੇ ਤਾਂ ਮਹਾਰਾਜ ਜੀ ਨੇ ਬਚਨ ਕੀਤਾ ( ਕਿ ਸਾਡਾ ਨਾਮ ਦਾ ਹੀ ਦੀਵਾ ਹੈ ਜੋ ਬਿਨਾ ਤੇਲ ਅਤੇ ਦੀਵੇ ਬਟੀ ਤੇ ਸਦੀਵ ਇਕ ਰਸ ਜਗਦਾ ਰੈਂਹਦਾ ਹੈ ਅਤੇ ਜਿਸਦੇ ਪ੍ਰਕਾਸ ਕਰਕੇ ਚੰਦ੍ਰਮਾਂ ਸੂਰਜ ਤਾਰੇ ਵਾਯੂ ਅਗਨ ਆਦਕ ਸਮੱ-ਗਰ ਪਦਾਰਥਪ੍ਰਕਾਸ ਕਰ ਰਹੇ ਹਨ। ਦੂਜਾਜੇ ਇਸ ਮਨ ਮਤਨੇਕਾ ਚਾਰੀ ਦੀਵੇ ਦੇ ਜਗਿਤਾ ਪ੍ਰਾਨੀ ਦਾ (ਮ੍ਰਿਤੂ) ਕਾਲ ਨਾ ਹੋਵੇ ਤਾਂ ਕੋਈ ਸਨ ਬੰਧੀ ਨਾਲ ਨਹੀ ਛਡੰਦਾ ਅਤੇ ਜਦ ਤਕ ਪ੍ਰਾਨੀ ਗੰਗਾ ਜਾਕੇ ਇਸ਼ਨਾਨ ਤੇ ਪ੍ਰਾਹਚਿਤ ਨ ਕਰਾਵੇਂ ਤੇ ਮੁੜਕੇ ਬ੍ਰਾਹਮਨਾਂ ਨੂੰ ਰਸੋਈ

ਨਾ ਜਿਵਾਵੇ ਤਦ ਤਕ ਉਸਦੇ ਨਾਲ ਕੋਈ ਨਹੀ ਛੂਦਾ ਸੋ ਐਸੇ ਮਨ ਮਤੀ ਦੀਪਕ ਦੀ ਕੋਈ ਲੋੜ ਨਹੀਂ । ਸਾਡਾ ਦੀਵਾ ਕਰਤਾਰ ਦਾ ਨਾਮੁ ਹੈ ਸੋ ਆਪ ਬੀ ਸਾਡੇ ਸਿਖ ਪੁਤ ਭਾਈ ਵਾਹਗੁਰੂ ਦਾ ਜਾਪ ਕਰੋ, ਅਤੇ ਅਸੀ ਬੀ ਕਰਦੇ ਹਾਂ। ਉਸ ਦਿਨ ਦਾ ਬਚਨ ਗੁਰ ਅੰਸ ਸਾਹਿਬ ਜ਼ਾਦੇ ਭੱਲੇ ਬਾਲਕ ਬ੍ਰਿਧ ਜੁਵਾ ਆਦਕ ਕਿਸੇ ਅਵਸਥਾ ਵਾਲੇ ਪ੍ਰਾਨੀ ਦੇ ਚਲਾਣੇ ਉਤੇ ਅਜ ਤਕ ਦੀਵਾ ਨਹੀਂ ਜਗਾਉਂਦੇ ਬਾਕੀ ਜੇ ਕਹੋ ਕਿ (ਸੱਦ*) ਜੋ ਸ੍ਰੀਗੁਰੂਗ੍ਰੰਥ ਸਾਹਿਬਜੀ ਵਿਖੇ ਹੈ ਸੋ ਉਸ ਵਿਚ ਪਿੰਡ ਪਤਲ ਕਿਰਿਆ ਦੀਵਾ ਫੁਲ ਹਰ ਸਰ ਪਾਵਏ ॥ ਇਤ ਆਦਕ ਜੋ ਪਾਠ ਹਨ, ਓਨਾ ਦਾ ਨਿਰਨਾ ਤਾਂ ਸੁਖੈਨ ਹੈ, ਪਰੰਤੂ ਜਿਨ੍ਹਾਂ ਦਾ ਹਿਰਦਾ ਭ੍ਰਾਮਕ ਹੈ ਓਨ੍ਹਾਂ ਵਾਸਤੇ ਤਾਂ ਅਤੀ ਕਠਨ ਹੈ ਪ੍ਰਿਥਮੇ ਤਾਂ ਇਸ ਸਬਦ ਦੀ ਕਥਾ ਇੰਉਂ ਹੈਕਿ ਜਦ ਸ੍ਰੀਗੁਰੂ ਅਰਜਨ ਸਾਹਿਬ ਜੀ ਮਹਾਂਰਾਜ ਬਾਬੇ ਮੋਹਨ ਜੀ ਪਾਸੋਂ ਸੈਚੀਆਂ ਗੁਰ ਬਾਣੀ ਦੀਆਂ ਲੈਣ ਆਏ ਗੋਇੰਦ ਵਾਲ ਵਿਖੇ ਸੁਣਕੇ ਨਾਨਕਾ ਸਭ ਪ੍ਵਾਰ ਦਰਸ਼ਨ ਵਾਸਤੇ ਆਇਆ ਤੇ ਬਾਬੇ ਮੋਹਨ ਜੀ ਦੇ ਚੁਬਾਰੇ ਅਗੇ ਸ਼ਬਦ ਗਾਇਨ ਕੀਤੇ (ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰ ) ਜਿਨ੍ਹਾਂਨੂੰ ਸੁਣ ਕਰਕੇ ਸ੍ਰੀ ਬਾਬਾ ਮੋਹਨਜੀ ਪ੍ਰੇਮਪ੍ਰਸਿੰਨ ਹੋਏ ਤੇ ਪੋਥੀਆਂ ਬਖਸ਼ੀਆਂ ਤਾਂ ਮਹਾਰਾਜ ਜੀ ਨੇ ਬੜੇ ਪ੍ਰਸੰਨ ਹੋਕਰ ਦੀਵਾਨ ਲਾਇਆ ਜਦੋ ਸਭ ਸ੍ਰੀ ਗੁਰੂ ਅਮਰ ਬੰਸ ਇਕੱਤ੍ਰ ਹੋਇਆਂ ਤਾਂ ਮਹਾਰਾਜ ਜੀ ਨੈ ਬਚਨ ਕੀਤਾ ਕਿ ਸ੍ਰੀ ਗੁਰੂ ਅਮਰਦੇਵ ਜੀ ਦਾ ਚਲਾਨਾ ਕਿਸ ਪ੍ਰਕਾਰ ਹੋਇਆ ਅਤੇ ਮਹਾਂਰਾਜ ਜੀ ਨੇ ਕੀ ਬਚਨ ਕੀਤੇ ਸਨ ॥

ਤਾਂ ਸਭਨਾਂ ਵਿਚ ਜੋ ਪਰਮ ਵਿਦਿਆ ਬਾਂਨ ਸਗਲ ਗੁਨ ਗੁਨ ਅਲੰਕ੍ਰਿਤ ਸ੍ਰੀ ਬਾਬਾ ਸੁੰਦਰ ਜੀ ਨੇ ਸਦ ਨਾਮੇ ਸ਼ਬਦ ਉਚਾਰਨ

---

*ਸਦ ਸਿਧਾਂਤ ਦੇਖੋ ਜੋ ਗੁਰਮਤ ਗ੍ਰੰਥ ਪ੍ਰਚਾਰ ਸਭਾ ਸ੍ਰੀ ਅੰਮ੍ਰਿਤਸਰ ਨੈਂ ਅਰਥ ਕੀਤਾ ਹੈ ॥

ਕੀਤਾ ਭਾਵ ਕਿ ਜੋ ਜੋ ਬਚਨ ਅੰਤ ਸਮੇਂ ਗੁਰੂ ਜੀ ਨੇ ਕੀਤੇ ਸਨ ਓਨ੍ਹਾਂ ਨੂੰ ਛੰਦ ਬੰਦ ਰਚਕੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੂੰ ਸੁਨਾਏ ( ਜਥਾ ) ਸਤਿਗੁਰ ਭਾਵੇ ਆਪਣੇ ਬਹ ਪ੍ਰਵਾਰ ਸਦਾਇਆ ਮਤਿਮੈ ਪਿਛੈ ਕੋਈ ਰੋਵਸੀ ਸੋ ਮੈਂ ਮੂਲਨਾ ਭਾਇਆ ) ਜਿਸਦਾ ਭਾਵ ਇਹੁ ਹੈ ਕਿ ਸਤਿਗੁਰੂ ਜੀਨੇ ਆਪਣੇ ਸਾਰੇ ਪਰਵਾਰ ਨੂੰ ਆ-ਪਣੇ ਪਾਸ ਸਦਿਆ ਅਤੇ ਬਚਨ ਕੀਤਾ ਕਿ ਮੇਰੇ ਪਿਛੋਂ ਮਤ ਕੋਈ ਰੋਵੇ ਸੋ ਮੈਂਨੂੰ ਨਹੀਂ ਭਾਵੇਗਾ ਅਤੇ ਤੁਸੀ ਪੁਤ੍ਰ ਭਾਈ ਪਰਵਾਰ ਮੇਰਾ ਮਨ ਵਿਚ ਵਿਚਾਰ ਕੇ ਦੇਖੋ ਭਾਵ ਜੋ ਕੇੜੀ ਗਲ ਤੇ ਰੋਣਾ ਹੈ ਕਿਉਕੇ ਧੁਰਦਾ ਪਰਵਾਨਾ ਨਹੀ ਮੁੜਦਾ ਇਸੀ ਪ੍ਰਕਾਰਜਦਮ ਹਾਂਰਾਜ ਜੀਨੇ ਆਪਨੇ ਪ੍ਰਵਾਰ ਪਰਤੀ ਬਚਨ ਕੀਤੇ ਤਾਂ ਸਭਨਾ ਸਨਬੰਧੀਆਂ ਜਾਣਿਆ ਕਿ ਗੁਰੂ ਜੀ ਨੇ ਦੀਵਾ ਵਟੀ ਕਰਨਾ ਬੰਦ ਕੀਤਾ ਹੈ ਤਾਂ ਪੁਛਿਆ ਕਿ ਮਹਾਂਰਾਜ ਆਪਦੇ ਪਿਛੇ ਕਿਰਆ ਕਰਮ ਅਤੇ ਪੰਡਤ ਨੂੰ ਬੁਲਾਕੇ ਗਰੜ ਪੁਰਾਣ ਦੀ ਕਥਾ ਕਰਾਈਏ ਅਤੇ ਫੁਲ ਗੰਗਾ ਵਿਚ ਪਾਈਏ ਤਾਂ ਸਾਹਿਬਾ ਬਚਨ ਕੀਤਾ ਕੇਸੋ ਗੁਪਾਲ ਪੰਡਤ ਸਦਓ ਹਰ ਹਰ ਕਥਾ ਪੜੇ ਪੁਰਾਨ ਜੀਉ ) ਗੁਰੂਜੀ ਨੇ ਬਚਨ ਕੀਤਾ ਅਸਾਡੇ ਪਿਛੋਂ ਕੇਸ਼ੋ (ਭਾਵ)ਕੇਸਵ ਜੋ ਵਾਹਗੁਰੂ(ਗੋਪਾਲ) ਜਿਸ ਦੀ ਮਹਮਾਂ ਪ੍ਰਿਥਵੀ ਦੀ ਪਾਲਨ ਕਰਨੇ ਵਾਲਾ (ਪੰਡਤ) ਸਮਦਰਸੀ ਭਾਵ ਸਰਬ ਬਿਆਪਕ ਭਜਨ ਕਰਿਓ ਜਦ ਇਨ੍ਹਾਂ ਬਚਨਾਂ ਨੂੰ ਨਾ ਪੂਰਾ ਸਮਝ ਸਕੇ ਤਾਂ ਮਹਾਰਾਜ ਨੇ ਬਚਨ ਕੀਤਾ ਕਿ ਮੈ ਪਿਛੋ ਕੀਰਤਨ ਕਰਿਓ ਨਿਰਬਾਣ ਜੀਉ ) ਸੋ ਨਿਰਬਾਣ ਨਾਂਮ ਕੇਵਲ ਦਾ ਹੈ ( ਭਾਵ ) ਕਿ ਬਿਨਾ ਵਾਹਗੁਰੂ ਦੇ ਭਜਨ ਤੇ ਸਾਡੇ ਪਿਛੋ ਕੋਈ ਕਿਰਿਆ ਕਰਮ ਕਰਨੇ ਦੀ ਲੋੜ ਨਹੀਂ ਕੇਵਲ ਵਾਹਗੁਰੂ ਦਾ ਭਜਨ ਕਰਨਾ ਅਤੇ ਸੁਣਨਅਸਲਮੇਂ ਮਹਾਂਰਾਜ ਜੀ ਦਾ ਪ੍ਰਜੋਜਨ ਕੇਵਲ ਕੀਰਤਨ ਦਾ ਹੈ ਸੋ ਮਨਮਤੀ ਲੋਕ ਭਾਂਮੇ ਖਿਚੋ ਖਿਚੀ ਕਰਕੇ ਕੁਝ ਨਾ ਕੁਝ ਬਨਾ ਲੈਣਜਾਂ ਸਝਮ ਲੈਣ ਫੇਰ ਸ੍ਰੀਗੁਰੁ ਅਮਰਦੇਵ ਜੀ ਦੀਆਂ ਬਖਸ਼ਸਾ ਵਿਚੋ ਪਹਲੀ ਬਖਸਸ਼ ਬਾਬੇ ਹਿੰਦਾਲ ਜੰਡਾਲੀਏ ਨੂੰ ਹੋਈ ਸੋ ਜਿਨਾ

ਹਿੰਦਾਲੀਆ* ਸਿਖਾਂ ਵਿਚ ਬਰਾਬਰ ਅਜ ਦਿਨ ਤੋੜੀ ਕੋਈ ਕਿਰਆ ਕਰਮ ਅਰਥਾਤ ਮਰਨੇ ਪਰਨੇ ਵਿਚ ਬਿਨਾ ਗੁਰੂ ਬਾਨੀ ਅਤੇ ਸਾਧ ਸੰਗਤ ਦੇ ਕੋਈ ਭਰਮ ਭਾਵ ਨਹੀਂ ਹੂੰਦਾ ਸੋ ਇਨਾ ਬਚਨਾ ਥੀਂ ਸਾਫ਼ ਜਾਹਰ ਹੈ ਕਿ ਸ੍ਰੀ ਗੁਰੂ ਅਮਰ ਦੇਹ ਜੀ ਦਾ ਵਿਵਹਾਰ ਕੇਵਲ ਨਿਰਵਾਣ ਭਾਵ ਕਿ ਕਰਮ ਕਿਰਿਆ ਅਦਾਕ ਨਹੀਂ ਹੋਇਆ ਤੇ ਨਾ ਗੁਰੂ ਕਿਆ ਸਿਖਾ ਸਿੰਘਾ ਨੂੰ ਕਰਮ ਕਿਰਿਆ ਕਰਨੀ ਜੋਗ ਹੈ ॥

( ੪ ) ਜਦੋ ਪ੍ਰਾਨੀ ਦੇ ਪ੍ਰਾਨ ਅੰਤ ਹੋ ਜਾਣ ਤਾਂ ਪਿਛੋਂ ਕੇਸਾ ਸੁਧਾ ਦਹੀ ਨਾਲ ਛਾਨਾਨ ਕਰਾਕੇ ਬਸਤਰ ਦਸਤਾਰਾ ਸਜਾਕੇ ਕੜਾ ਕਛਹਰਾ ਸਜਾਕੇ ਅਰਦਾਸਾ ਸੋਧਕਰ ਬਿਬਾਨ ਉਤੇ ਰਖਕੇ ਸਤਿਨਾਮ ਸ੍ਰੀ ਵਾਹਗੁਰੂ ਦਾ ਸ਼ਬਦ ਉਚਾਰਨ ਕਰਦੇ ਹੋਏ ਅੰਗੀਠੇ ਅਸਥਾਨ ਵਿਖੇ ਲੈ ਜਾਣਾ ਅਤੇ ਅਧ ਮਾਰਗ ਆਦਕ ਭਾਂਡੇ ਭੰਨਣ ਦੀ ਲੋੜ ਨਹੀਂ (ਕਿਉ ਜੋ ਗੁਰੂ ਕਾ ਵਾਕ ਹੈ ) ਫੂਟੋਂ ਆਂਡਾ ਭਰਮ ਕਾ ਮਨ ਹਭਓ ਪ੍ਰਕਾਸਾ ਸੋ ਗੁਰੂ ਕਿਆਂ ਸਿੰਘਾ ਦੇ ਭਰਮ ਰੂਪੀ ਭਾਡਾ ਤਾਂ ਫੁਟ ਗਿਆ ਹੈ ਕਿਉ ਜੋ ਭਰਮ ਦਾ ਹੀਂ ਭਾਂਡਾ ਕਰਮ ਕਾਂਡ ਹੈ ਸੋ ਗੁਰੂ ਕਿਆਂ ਸਿੰਘਾਂ ਦੇ ਮਨ ਵਿਚ ਸਤਿਨਾਮ ਦਾ ਪ੍ਰਕਾਸ ਹੈ ॥

ਰਾਗੀ ਰਬਾਬੀ ਨਾਲ ਕੀਰਤਨ ਕਰਦੇ ਜਾਣ ਅਤੇ ਮਾਈ ਭਾਈ ਬੀ ਸ਼ਬਦ ਉਚਾਰਣ ਕਰਣ ਉਪਰੰਤ ਅੰਗੀਠੇ ਅਸਥਾਨ ਵਿਖੇ ਜਾਕਰ ਅੰਗੀਠਾ ਰਚਣਾਂ ਤੇ ਅਰਦਾਸਾ ਸੋਧਕਰ ਚਿਖਾ ਤੇ ਰਖਕੇ ਅਗਨ ਪ੍ਰਜਲਤ ਕਰਨੀ ਫੇਰ ਸਭ ਸੰਗਤ ਨੇ ਬੈਠ ਜਾਣਾ ਅਤੇ ਸ਼ਬਦ ਕੀਰਤਨ ਸੁਣਨਾ ਕਰਨਾ ਤੇ ਜਦੋ ਮਾਲੂਮ ਹੋਵੇ ਕਿ ਹੁਣ ਤਨ ਅਗਨ ਰੂਪ ਹੋਗਿਆ ਹੈ ਤਾਂ ਅਰਦਾਸਾ ਕਰਕੇ ਪੌੜੀ ਲਾਕਰ ਚਲੇ ਆਉਣਾ ਅਤੇ ਸਿੰਘ ਦੇ ਸਿਰ ਵਿਚ ਬੰਜ ਨਹੀਂ ਮਾਰਨਾ ( ਇਹ ਜੋ ਰਸਮ ਹੈ ਸੋ ਜੋਗ ਅਭਿਆਸੀਆਂ ਦੀ ਸੀ ਕਿਉਕੇ ਜੋਗ ਅਭਆਸੀ- ਦੇ ਸ੍ਵਾਸ ਦਸਮੇ ਦੁਆਰ ਅਰਥਾਤ ਸਿਰ ਵਿਚ ਰੇਂਦੇ ਸਨ ਸੋ ਉਨ੍ਹਾਂ

*ਇਹ ਲੋਕ ਪਿਛੋ ਪੰਥ ਨਾਲ ਬਿਗੜ ਗਏ ॥

ਦੀ ਕ੍ਰਿਪਾਲ ਕਿਰਿਆ ਕਰਦੇ ਸਨ ਕਿ ਪ੍ਰਾਣਾਂ ਨੂੰ ਖੇਦ ਨਾ ਹੋਵੇ ਸੋ ਖਾਲਸੇ ਜੀ ਨੂੰ ਇਸ ਦੁਖ ਥੀਂ ਗੁਰੂ ਜੀ ਨੈ ਬਚਾ ਲਿਆ ਹੈ ਇਸ ਵਾਸਤੇ ਸਿਰ ਵਿਚ ਬੰਝ ਮਾਰਨ ਦੀ ਕੋਈ ਲੋੜ ਨਹੀਂ ਉਪਰੰਤ ਸ-ਨਾਨ ਜਾ ਪੰਜ ਸਨਾਨਾ ਕਰਕੇ ਗੁਰੂ ਦੁਆਰੇ ਜਾ ਜਲ ਦੇ ਕਿਨਾਰੇ ਆਕਰ ਕੜਾਹ ਪ੍ਰਸਾਦਿ ਲਿਆਕੇ ਅਤੇ ਕੀਰਤਨ ਸੋਹਲੇ ਦਾ ਪਾਠ ਕਰਕੇ ਅਰਦਾਸਾ ਸੋਧਕਰ ਕੜਾਹ ਪ੍ਰਸਾਦਿ ਬਰਤਾ ਦੇਣਾਂ ਤੇ ਉਪਰੰਤ ਧਰਮਸਾਲਾ ਜਾਂ ਸਿੰਘ ਦੇ ਘਰ ਜਾਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰਖਾ ਦੇਣਾ ਅਤੇ ਸੰਸਕ੍ਰਿਤ ਸਲੋਕਾਦੀ ਜਾਂ ਵਡਹੰਸ ਦੀਆਂ ਅਲਾਹਣੀਆਂ ਪੁਨਾ ਮਾਰੂ ਦੀ ਵਾਰ ਦੀ ਅਤੇ ਜੈਸ੍ਰੀਦੀਵਾਰ ਦੀਕਥਾ ਰੋਜਨੇਮ ਨਾਲ ਕਰਨੀ ਸੁਨਣੀ ਤੇ*ਦਸਮੇ ਦਿਨ ਸ੍ਰੀਗੁਰੂਗ੍ਰੰਥਸਾਹਿਬ ਜੀਦਾ ਭੋਗ ਪਾਉਣਾ ਜੋੜ ਮੇਲਾ ਕਰਨਾ ਗ੍ਰੰਥੀ ਸਿੰਘ ਨੂੰ ਜਥਾ ਸ਼ਕਤ ਨਕਦੀ ਤੇ ਪੁਛਾਕਾ ਦੇਣਾ ਅਤੇ ਰਾਗੀਆਂ ਰੁਬਾਬੀਆਂ ਨੂੰ ਸ਼ਬਦ ਭੇਟਾ ਦੇਣੀ ਅਰਦਾਸਾ ਸੋਧਕਰ ਗੁਰੂ ਪੁਰੀ ਵਿਖੇ ਨਿਵਾਸ ਦੀ ਬੇਨਤੀ ਕਰਨੀ ਹੋਰ ਕਿਸੇ ਪ੍ਰਕਾਰ ਦੀ ਮਨ ਮਤ ਜਾਂਨਕਲ ਨਹੀ ਕਰਨੀ ( ਇਸੀ ਪ੍ਰਕਾਰ ਗੁਰਬਿਲਾਸ ਛੀਵੀਂ ਪਾਤਸ਼ਾਹੀ ਮੇ ਲਿਖਾ ਹੈ ( ਯਥਾ ) ਮਿਰਤਕ ਪਿਛੈ ਇਹ ਰੀਤ ਕਰਾਵਹੁ । ਗੁਰੂ ਗ੍ਰੰਥ ਕਾ ਪਾਠ ਰਖਾਵਹ ਪਾਵਹੁ ਭੋਗ ਰਾਗ ਮਾਲ ਪੜ । ਖਿਨਮਹ ਪਾਪ ਜਾਇ ਸਭ ਸੜ ਪੁਨਾ ਸ੍ਰੀ ਗੁਰੂਗ੍ਰੰਥ ਜੀ ਵਾਕ (ਕਰਮ ਧਰਮ ਪਾਖੰਡ ਜੁਦੀਸੈ ਤਿਨ ਜਮਾ ਜਾਗ ਸਤੀਲੂਟੈ।। ਨਿਰਵਾਣ ਕੀਰਤਨ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ।। ਪੁਨਾ ਜਿਹ ਮਾਰਗ ਜਾਗਾ ਤੀ ਘਾਟਾ ਦੂਰ ਰਹੀ ਉਹ ਜਨਤੇ ਬਾਟ ( ਹੋਰ ) ਜਹ ਮਾਰਗ ਲੂਟੀ ਧਨ ਹਾਰੀ । ਸੋ ਮਾਰਗ ਸੰਤਨ ਦੂਰਾਰੀ ) (ਪੁਨਾ) ਗੁਰ ਨਾਨਕ ਜਿਨ ਸੁਣਿਆ ਪੇਖਿਆਸੋ ਫਿਰ ਗਰ ਭਾਸ ਨ ਪਰਿਆਰੇ । ਇਨ੍ਹਾਂ ਗੁਰ ਬਚਨਾ ਅਨੁਸਾਰ ਗੁਰੂ ਕਿਆਂ ਸਿੰਘਾਂ ਨੂੰ ਕਿਸੇ ਧਰਮਰਾਜ ਅਤੇ ਨਰਕਸੁਰਗ ਆਦਿਕਾਂ ਦਾ ਭੈ ਨਹੀ ਕਉਂਕਿ

---

* ੧੩ ਦਿਨ ਜਾਂ ੧੭ ਦਿਨ ਭੋਗ ਪਾਵਣ ਕੀ ਰੀਤੀ ਖਾਲਸੇ ਵਿਚ ਨਹੀ ਇਹ ਅੰਨਮਤ ਦੀਨਕਲ ਹੈ ।।

ਗੁਰੂ ਕੇ ਸਿੰਘ ਜਮਾਂ ਦੀ ਜਗਾਤ ਤੇ ਛੁਟ ਗਏ ਹਨ ਅਤੇ ਕੋਟਾਨ ਕੋਟ ਪਾਪਾ ਦੇ ਨਾਸ ਕਰਨੇ ਵਾਲਾ ਸ੍ਰੀ ਵਾਹਗੁਰੂ ਨਾਮ ਹੈ ਜਿਸਤੇ ਧਰਮਰਾਜ ਵੀ ਡਰਦਾ ਹੈ। ਕਿਉਂਕਿ ਵਾਕ ਹੈ ( ਧਰਮ ਰਾਉ ਹੈ ਹਰ ਕਾ ਕੀਆ ਹਰਜਨ ਸੇਵਕ ਨੇੜਨਾ ਆਈ। ਪੁਨ ਜਹ ਸਾਧੂ ਗੋਬਿੰਦ ਭਜਨ ਕੀਰਨ ਨਾਨਕ ਨੀਤ। ਣਾ ਹਉ ਣਾ ਤੂ ਨਹ ਛੁਟੈ ਨਿਕਟਨਾ ਜਾਈਓ ਦੂਤ ) ਪੁਨ ਸੂਰਜਪ੍ਰਕਾਸ ਮੇ ਲਿਖਾਹੈ। ਬਹੁਰ ਕਰਮ ਸੰਸਾ ਰ ਕੋ ਪਿਤਾ ਪਿਤਾਮਾ ਦੇਵ। ਨਹ ਮਾਨੈ ਸਿਖ ਸੀਖਾਲੈ ਰਖ ਭਰੋਸ ਗੁਰ ਦੇਵ। ਪੁਨਾ ਗੁਰੂਗ੍ਰੰਥਸਾਹਿਬਜੀ ਦਾ ਵਾਕ ਹੈ)ਕਰਮ ਕਾਂਡ ਸਭ ਲੋਕਾ। ਚਾਰ ਨਾਮ ਬਿਨਾ ਧ੍ਰਿਗ ਧ੍ਰਿਗ। ਅਚਾਰ ਸੋ ਇਨਾ ਬਚਨਾ ਅਨੁਸਾਰ ਖਾਲਸਾ ਜੀ ਨੇ ਕੇਵਲ ਨਿਰਵਾਣ ਕੀਰਤਨ ਸ੍ਰੀ ਵਾਗੁਰੂ ਦਾ ਜਸ ਕਰਕੇ ਮੁਕਤ ਰੂਪੀ ਨਿਰਵਾਣ ਪਦ ਨੂੰ ਪ੍ਰਾਪਤ ਹੋਣਾ ਦੱਸਿ ਆ ਹੈ ਉਪਰੰਤ ਫੁਲਾਂ ਦੀ ਕੋੜੀ ਲੋੜ ਨਹੀ ਕਿਧਰੇ ਪਾਉਨੇ ਦੀ ਪਰੰਤੂ ਜੋ ਕਦੇ ਪਾਉਨੇ ਬੀ ਹੋਣ ਤਾਂ ਪਤਾਲ ਪੁਰੀ ਸ੍ਰੀ ਅੰਨੰਦ ਪੁਰ ਜੀ ਵਿਖੇ ਪਾ ਦੇਣੇ ਅਤੇ ਮਸਤਕ ਦੀ ਠੀਕਰੀ ਪੀਕੇ ਰੱਤੀ ਪ੍ਰਮਾਨ ਚੰਨਨ ਬੂਰ ਵਿਚ ਮਿਲਾਕੇ ਅਰਦਾਸਾ ਸੋਧਕੇ ਜਦੋਂ ਰਾਤ ਨੂੰ ਚੌਕੀ ਸਾਹਿਬ ਜੀ ਚੜ ਦੇ ਹਨ ਤਾਂ ਬਾਬੇ ਜੀ ਦੀ ਬੈਰੋਂ ਅਗੇ ਅਗੇ ਚੌਕੀ ਸਾਹਿਬ ਜੀ ਦੀ ਚਰਨਾ ਵਿਚ ਪਾਉਂਦੇ ਆਦ ਪੌੜੀ ਸ੍ਰੀ ਜਪਜੀ ਸਾਹਿਬ ਜੀ ਦੀ ਅਰਦਾਸ ਪੜਕੇ ਅਠ ਸਠ ਤੀਰਥ ਉਤੇ ਸਮਾਪਤੀ ਕਰਨੀ ਤੇ ਅਰਦਾਸਾ ਸੋਧਣਾ॥

ਤੇ ਜਥਾ ਸ਼ਕਤ ਚੌਂਕੀ ਸਾਹਿਬ ਨੂੰ ਅਰਦਾਸਾ ਕਰਾਵਣਾ ਤੇ ਪ੍ਰਾਤਹ ਕਾਲ ਸ੍ਰੀ ਦਰਬਾਰ ਤਖਤ ਅਕਾਲ ਬੁੰਗੇ ਸਾਹਿਬ ਜੀ ਵਿਖੇ ਕੜਾਹ ਪ੍ਰਸਾਦਿ ਪੁਛਾਕਾ ਅਰਦਾਸ ਕਰਾਵਣਾ—ਕਿਉ ਜੋ ਇਹ ਰੀਤੀ ਗੁਰ ਕਿਆਂਸਿੰਘਾਂਦੀ ਪਰਾਚੀਨਹੈ—ਹੋਰ ਕਿਸੇ ਪ੍ਰਕਾਰ ਦਾਸੋਗ ਨਹੀਂ ਕਰਨਾਂ ਅਤੇ ਰੋਣਾਪਿਟਣਾ ਨਹੀਂ ਸਰਾਧਆਦਕ ਕਰਮਨਹੀਂ ਕਰਨੇ ਕਿਉਂਕੇ ਗੁਰੂ ਜੀ ਦਾ ਵਾਕ ਹੈ) ਘਰਕੇ ਦੇਵ ਮਿਤ੍ਰ ਕੀ ਛੋਡੀ ਗੁਰਕੋ ਸਬਦ ਲਿਓ। ਹੋਰ ਜੋ ਕੁਝ ਕਰਨਾ ਹੋਵੇ ਤਾਂ ਜਿਸ ਦਿਨ ਜਿਸ ਮਹੀਨੇ ਕਿਸੇ ਪਿਤਾ ਮਾਤਾ ਭ੍ਰਾਤਾ ਆਦਕ ਸਨਬੰਧੀ ਦਾ ਚਲਾਨਾ ਹੋ

ਗਿਆ ਹੋਵੇ ਉਸੀ ਦਿਨ ਸਾਲ ਪਿਛੋਂ ਸ੍ਰੀ ਗੁਰੂ ਗ੍ਰੰਥਸਾਹਿਬ ਜੀ ਦਾ ਪਾਠ ਕਤਾ ਕਰਕੇ ਭੋਗ ਪਾਵਣਾ ਤੇ ਜਥਾ ਸ਼ਕਤ ਖਾਲਸੇ ਜੀ ਨੂੰ ਪ੍ਰਸਾਦਿ ਛਕਾਉਣਾ ਕਿਉਂਕੇ ਗੁਰੂਜੀ ਦਾ ਵਾਕ ਹੈ ( ਦੇਣਾ ਲੈਣੋ ਖਾਲਸੇ ਔਰ ਬਾਤ ਸਭ ਝੂਠ। ਔਰ ਬਾਤ ਸਭ ਝੂਠ ਹੈ ਜਿਉ ਰੇਕੇ ਕੀ ਮੂਠ ॥

ਇਤਿ ਸ੍ਰੀ ਗੁਰਮਤ ਹੁਲਾਸ ਗ੍ਰੰਥ ਖਾਲਸਾ ਪੰਥ ਦੇ ਜਨਮ
ਥੀ ਹੁਕਮ ਸੱਤ ਪ੍ਰਜੰਤ ਪੰਜ ਕਾਰਜ ਗੁਰਮਤ ਅਨੁ-
ਸਾਰ ਭਾਈ ਠਾਕਰਸਿੰਘ ਗਜਾਨੀ ਸ੍ਰੀ ਅੰਮ੍ਰਿਤਸਰ
ਜੀ ਨਿਵਾਸੀ ਗੁਰਬਾਨੀ ਅਨੁਸਾਰ
ਰਚਤ ਸਮਾਪਤੰ ਮਸਤ ਸੁਭ
ਸਮਸਤ

ਸੰਸਤ ਸ੍ਰੀ ਗੁਰੂ ਨਾਨਕ ਜੀ ੪੨੯
ਮਹੀਨਾ ਹਾੜ ਸੰਮਤ ਬਿਕ੍ਰਮੀ ੧੯੫੫

## ॥ ਦੋਹਰਾ ॥

**ਭੂਲ ਹੋਇ ਮੇਰੀ ਜਹਾਂ ਸੋਧ ਲੇਹੁ ਗੁਰ ਪੰਥ।**
**ਗੁਰਮਤ ਬਿਧੀ ਹੇਤ ਹਿਤ ਰਚ ਦੀਨੋ ਇਹ ਗ੍ਰੰਥ॥**

—੪੦੪—

੧ ੴ ਸਤਿਗੁਰਪ੍ਰਸਾਦਿ ॥

# ॥ ਪੰਥ ਪ੍ਰਤਿ ਪ੍ਰਾਰਥਨਾ ॥

## ਹੇ ਗੁਰੂ ਗੋਬਿੰਦ ਸਿੰਘ ਜੀ ਦੇ ਦੁਲਾਰੇ ਪੰਥ ॥

ਇਹ ਪੁਸਤਕ ਮੈਂ ਅਕਾਸ਼ ਬਾਣੀ ਦੁਆਰਾ ਨਹੀਂ ਰਚਿਆ, ਨਾ ਕਿਸੇ ਖਾਸ ਪੁਸਤਕ ਦੀ ਟੀਕਾ ਕੀਤੀ ਹੈ। ਨਾ ਮੇਰਾ ਇਹ ਭਾਤ ਪਰਜ ਹੈ ਕਿ ਪੰਥ ਇਸਨੂੰ ਵਿਧਾਤਾਂ ਦੇ ਲੇਖ ਸਮਝਕੇ ਹੋਰ ਪੇਟ ਪਾਲੂ ਗੁਰੂਆਂ ਵਾਙੂ ਮੇਰੇ ਮਗਰ ਲਗ ਤੁਰੇ। ਕਦਾਚਿਤ ਨਹੀਂ! ਮੈ ਪੰਥ ਦਾ ਦਾਸ ਹਾਂ। ਪੰਥ ਦੀ ਸੇਵਾ ਆਪਣਾ ਪਰਮ ਧਰਮ ਜਾਣਦਾ ਹਾਂ ਗੁਰੂ ਸਚਾ ਪਾਤਸਾਹ ਆਪਣਾ ਹਥ ਦੇਕੇ ਸੇਵਾ ਪੂਰਨ ਕਰਾਵੇ ॥

ਸੁਧ ਪਵਿਤ੍ਰ ਖਾਲਸਾ ਪੰਥ ਵਿਚ ਅਨ ਮਤੀਆਂ ਦਾ ਮਿਲ ਗੋਭਾ ਰਲਕੇ ਇਸਨੂੰ ਹਿੰਦੂ ਮੁਸਲਮਾਨ ਈਸਾਈ ਆਦਿਕ ਧਰਮਾਂ ਦੀ ਸਾਖ ਸਬੂਤ ਕਰਨੀ ਚਾਹੁੰਦਾ ਹੈ ਢੇਰ ਸਾਰੇ ਲੋਕ ਤਾਂ ਇਨ੍ਹਾਂ ਵਿਚੋਂ ਕਿਸੇ ਨ ਕਿਸੇ, ਤੇ ਵਸੇਸ ਕਰਕੇ ਹਿੰਦੂ ਮਤ ਵਿਚ ਖਲਤ ਮਲਤ ਹੋ ਗਏ ਹਨ। ਪਰ ਕਈ ਗੁਰ ਮਤ ਦੇ ਪਜਾਰੇ ਆਪਣੀ ਭਟਕੀ ਹੋਈ ਕੌਮ ਨੂੰ ਸਿਧੇ ਰਸਤੇ ਚਲਦਿਆਂ ਵੇਖਿਆ ਚਾਹੁੰਦੇ ਹਨ। ਅਰ ਕਾਮਨਾ ਰਖਦੇ ਹਨ ਕਿ ਸਾਰੇ ਧਰਮ ਕਾਰਜ ਗੁਰਮਤ ਅਨੁਸਾਰ ਕਰੀਏ। ਹੁਣ ਭਾਵੇਂ ਗੁਰਮਤ ਨਾਉ ਤਾਂ ਇਸ ਗਲ ਦਾ ਹੈ, ਕਿ ਕੇਵਲ ਇਕ ਅਦੁਤੀ ਅਕਾਲ ਪੁਰਖ ਦੇ ਚਰਨਾਂ ਤੇ ਭਰੋਸਾ ਰਖਕੇ ਸਭ ਕਾਰਜ ਗੁਰਬਾਣੀ ਅਨੁਸਾਰ ਕੀਤੇ ਜਾਣ। ਪਰ ਫੇਰਬੀ ਐਸੇ ਨਿਯਮਾਂਦੀ ਲੋੜ ਹੈ ਕਿ ਜਿਨ੍ਹਾਂ ਉਤੇ ਹਰਕੋਈ ਤੁਰ ਸਕੇ। ਪੰਥ

ਪੁਕਾਰਦਾ ਹੈ ਕਿ ਕੋਈ ਧਰਮ ਸਾਸਤ੍ਰ ਦਿਓ ਪਰ ਕੋਈ ਪਕਾ ਬਾਨਣੂ ਨਹੀਂ ਬਝਦਾ। ਵਿਚ ਵਿਚ ਬਿਜੇ ਮੁਕਤ ਤੇ ਮਨਮਤੀ ਧਰਮ ਸਾਸਤ੍ਰ ਬਣ ਬਣਕੇ ਭਿਆਲ਼ੀ ਪਾਉਣ ਤੇ ਆਪਣਾ ਪੱਥਾ ਰੋੜ੍ਹਨ ਲਗ ਪਏ ਹਨ। ਇਸ ਕਰਕੇ ਮੈਂ ਮੁਨਾਸਬ ਜਾਤਾ ਕਿ ਜਦ ਤੀਕ ਪੰਥ ਏਕਾ ਕਰਕੇ ਪ੍ਰਮਾਣੀਕ ਪੁਸਤਕ ਨਾ ਰਚੇ ਇਕ ਅਜਿਹਾ ਪੁਸਤਕ ਬਣਾ ਦਿਆਂ ਜਿਸ ਵਿਚ ਹੀਰੇ ਤੇ ਪਥਰ ਨਖੇੜ ਕੇ ਧਰ ਦਿਆਂ ਸੋ ਇਹ **ਗੁਰਮਤ ਹੁਲਾਸ ਗ੍ਰੰਥ** ਪੰਥਦੇ ਹਾਜਰਹੈ। ਇਸ ਵਿਚ ਮੈਂਓਹਸਾਰੀਆਂ ਕੁਰੀਤੀਆਂ ਦਸ ਦਿਤੀਆਂ ਹਨ, ਜਿਨ੍ਹਾਂ ਦਾ ਵਰਤਾਰਾ ਸਿੰਘਨੂੰ ਸਿੰਘੀਓ ਬੇਮੁਖ ਕਰਦਿੰਦਾ ਹੈ। ਅਰ ਓਹ ਸੁਰੀਤੀਆਂ ਲਿਖ ਦਿਤੀਆਂ ਜੋ ਆਦ ਗੁਰੂ ਗ੍ਰੰਥਜੀ ਦਸਮ ਗੁਰੂ ਗ੍ਰੰਥਜੀ, ਬਾਣੀ ਭਾਈ ਗੁਰਦਾਸ ਅਤੇ ਹੋਰ ਪ੍ਰਮਾਣੀਕ ਲਿਖਤਾਂ ਦੇ ਅਨਕੂਲ ਹੈ। ਅਰ ਸਾਫ ਦਿਸਦਾ ਹੈ ਕਿ ਇਹ ਠੀਕ ਗੁਰਮਤ ਹੈ । ਇਸ ਪੁਸਤਕ ਦੇ ਉਪਰ ਤੁਰਨ ਨਾਲ ਸਿੰਘ ਆਪਣੇ ਧਰਮ ਵਿਚ ਬ੍ਰਿਧੀ ਕਰਨ ਗੇ ਅਰ ਮਨ ਮਤੀਆਂ ਦੇ ਨਾਲ ਤੋਂ ਬਚਕੇ ਗੁਰੂ ਕੀਆਂਖੁਸੀਆਂ ਪ੍ਰਾਪਤ ਕਰਨ ਗੇ॥

---

ਪਰ ਏਹ ਨਾਂ ਸਮਝੋ ਕਿ ਮੈਂ ਜੋ ਕੁਝ ਲਿਖ ਦਿਤਾ ਹੈ ਇਸਨੂੰ ਪੰਥ ਵਧਾ ਘਟਾ ਨਹੀ ਸਕਦਾ, ਯਾ ਮੈਂਨੂੰ ਕਿਸੇ ਗਲ ਦਾ ਹੱਠ ਹੈ ਪੰਥ ਇਸ ਪੁਰ ਜੋਰਾਵਾਂ ਬਖਸੇਗਾ ਮੈ ਪਰਸੰਨਤਾ ਨਾਲ ਲਵਾਂਗਾ ਅਰ ਦੂਜੀ ਵੇਰ ਉਨ੍ਹਾਂ ਨੂੰ ਦੁਰਸਤ ਕਰਾਂਗਾ॥

ਆਸਾ ਹੈ ਕਿ ਸ੍ਰੀ ਗੁਰੂ ਸਿੰਘਸਭਾ ਅੰਮ੍ਰਿਤਸਰਜੀ ਨੂੰ ਭਾਈ ਮੰਨਾ ਸਿੰਘ ਜੀ ਹਕੀਮ ਨੈ ੫੦੦) ਅਰਦਾਸਾ ਧਰਮ ਸਾਸਤ੍ਰ ਲਈ ਕਰ ਵਾਯਾ ਹੋਇਆ ਹੈ, ਉਸਦੀ ਸਫਲਤਾ ਬੀਛੀਤੀ ਹੋਵੇਗੀ॥

ਪੰਥ ਦਾ ਹਿਤੂ

**ਭਾਈ ਠਾਕੁਰ ਸਿੰਘ ਗਿਆਨੀ॥**

**ਸ੍ਰੀ ਅੰਮ੍ਰਿਤਸਰ ਜੀ ਨਿਵਾਸੀ॥**

੧ ਓ ਸਤਿਗੁਰਪ੍ਰਸਾਦਿ ॥

# ਬੇਨਤੀ

ਸ੍ਰੀ ਗੁਰ ਦਸਮ ਦੁਲਾਰੇ ਖਾਲਸਾ ਜੀ ਇਹ ਪੁਸਤਕ ਕੋਈ ਏਕ ਗੁਰਮਤ ਪਿਆਰਿਆਂ ਸਿੰਘਾ ਦੀ ਸੰਮਤੀ ਨਾਲ ਤਿਆਰ ਕੀਤਾ ਗਿਆ ਹੈ। ਅਤੇ ਓਨਾ ਪਰ ਉਪਕਾਰੀ ਦੇ ਨਾਮ ਜ਼ਿਯਦਾ ਹੋਣੇ ਦੇ ਕਾਰਨ ਇਸ ਪੁਸਤਕ ਦੇ ਨਾਲ ਨਹੀਂ ਛਪਸਕੇ ਅਤੇ ਵਖਰੇ ਲਿਖਕੇ ਨਾਮ ਪ੍ਰਗਟ ਕੀਤੇ ਜਾਣਗੇ ॥

**ਨੋਟ**—ਹੋਰ ਖੁਸ਼ ਖਬਰੀ। ਇਹ ਪੁਸਤਕ ਗੁਰਮਤ ਹੁਲਾਸ ਵਜ਼ੀਰਹਿੰਦ ਪ੍ਰੈਸ ਸ੍ਰੀ ਅੰਮ੍ਰਿਤਸਰ ਜੀ ਵਿਖੇ ਛਪਿਆ ਹੈ। ਮੈਂ ਅਤੀ ਅਨੰਦ ਨਾਲ ਪੰਥ ਅਗੇ ਪ੍ਰਗਟ ਕਰਦਾ ਹਾਂ ਕਿ ਇਸ ਪ੍ਰੈਸ ਵਿਚ ਬੜੀ ਮੇਹਨਤ ਅਤੇ ਸੁਧਾਈ ਕਰਕੇ ਮਾਲਕ ਪ੍ਰੈਸ ਖੁਦ ਹਰ ਏਕ ਪੁਸਤਕ ਨੂੰ ਦੇਖਕੇ ਛਾਪਦੇ ਹਨ ਅਤੇ ਗੁਰ ਬਾਨੀ ਦੀ ਪੂਰੀ ਵਾਕ-ਫੀ ਹੈ ਇਸ ਵਾਸਤੇ ਖਾਲਸਾ ਜੀ ਪਾਸ ਬੇਨਤੀ ਹੈ ਕਿ ਗੁਰੂ ਘਰ ਦੇ ਪੁਸਤਕ ਜਰੂਰ ਇਸ ਪ੍ਰੈਸ ਵਿਚੋਂ ਛਪਾਉਣ ਅਤੇ ਜਿਸ ਧਰਮ ਸੰਬੰਧੀ ਪੁਸਤਕ ਦੀ ਲੋੜ ਹੋਵੇ ਏਥੋਂ ਹੀ ਮੰਗਵਾਉਣ ॥

ਪੰਥ ਦਾ ਹਿਤੂ

**ਭਾਈ ਠਾਕਰ ਸਿੰਘ**

ਗਿਆਨੀ ਅੰਮ੍ਰਿਤਸਰਜੀ